

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 83 ਸਾਲ 7 6 ਨਵੰਬਰ 2016 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਬਾਬਾ ਨਾਨਕ ! ਆ ਵੇਖ ਤਾਂ ਸਹੀ !!!

ਬਾਬਾ ਨਾਨਕ ! ਆ! ਵੇਖ ਤਾਂ ਸਹੀ
ਤੇਰੀ ਸਿੱਖੀ ਕਿਵੇਂ ਹਾਲੋਂ-ਬੇਹਾਲ ਹੋ ਗਈ।
ਤੇਜ਼ ਤਰਾਰ 21ਵੀਂ ਸਦੀ ਵਿੱਚ ਵੀ
ਇਸ ਦੀ ਕਿੰਨੀ ਮੱਠੀ ਚਾਲ ਹੋ ਗਈ।
ਤੇਰੇ ਆਗਮਨ ਤੋਂ ਪਹਿਲਾਂ ਧੁੰਦ ਛਾਈ ਹੋਈ ਸੀ।
ਪੰਡਤਾਂ ਨੇ ਧਰਮ ਨੂੰ ਗੱਲਬਕੜੀ ਪਾਈ ਹੋਈ ਸੀ।
ਕਰਮ-ਕਾਂਡ, ਪਖੰਡਵਾਦ ਨੂੰ ਹੀ ਧਰਮ ਪ੍ਰਚਾਰਦੇ ਸੀ।
ਪੁਜਾਰੀ ਆਪੇ ਨੂੰ ਰੱਬ ਦੱਸ ਕੇ, ਲੋਕਾਂ ਨੂੰ ਦੁਰਕਾਰਦੇ ਸੀ।
ਅਵਤਾਰ ਸੀ ਤੂੰ ਧਾਰਿਆ, ਇਨ੍ਹਾਂ ਵਿਰੁੱਧ ਬੀੜਾ ਚੁੱਕਿਆ।
ਚਾਨਣ ਸੀ ਚਾਰੇ ਪਾਸੇ ਹੋ ਗਿਆ ਹਨੇਰ ਸੀ ਮੁਕਿਆ।
ਤੇਰੀਆਂ ਜੋਤਾਂ ਨੇ ਵੀ ਫਿਰ ਪਹਿਰਾ ਦਿੱਤਾ ਤੇਰੀ ਸੋਚ 'ਤੇ।
ਹਰ ਬੁਰਾਈ ਦੇ ਖਾਤਮੇ ਲਈ ਕੰਮ ਕੀਤਾ ਉਨ੍ਹਾਂ ਠੋਕ ਕੇ।
ਖਾਲਸਾ ਪੰਥ ਸਾਜ ਦਸਵੀਂ ਜੋਤ ਕੰਮ ਨਿਆਰਾ ਕਰ ਗਈ।
ਸਿੱਖੀ ਦੀ ਵੱਖਰੀ ਪਹਿਚਾਣ ਤੇ ਜੋਸ਼ ਵਾਧੂ ਦਾ ਭਰ ਗਈ।
ਗੁਰੂ ਗ੍ਰੰਥ ਨੂੰ ਗੁਰੂ ਮੰਨਣ ਦਾ, ਹੁਕਮਨਾਮਾ ਜਾਰੀ ਕਰ ਗਏ।
ਕੁਝ ਸਿੱਖ ਤੇਰੇ ਪੂਰੀ ਤਰ੍ਹਾਂ ਮੰਨਣ ਤੋਂ ਆਨਾ ਕਾਨੀ ਕਰ ਰਹੇ।
ਅੱਜ ਹਰ ਪਾਸੇ ਫੇਰ ਆਪਾ ਧਾਪੀ ਹੈ ਬਾਬਾ ਪੈ ਗਈ।
ਤੇਰੀ ਖਾਲਸਾ ਕੌਮ ਮੁੜ ਵਿਚਾਰੀ ਬਣ ਕੇ ਰਹਿ ਗਈ।
ਪੁਜਾਰੀਆਂ ਤੇ ਲੀਡਰਾਂ ਦੇ ਹੈ ਇਹ ਧੱਕੇ ਚੜ੍ਹ ਗਈ।
ਤੇਰੇ ਵਿਦਵਾਨਾਂ ਦੀ ਵੀ ਗਰਾਰੀ ਉਲਟੀ ਅੜ ਗਈ।
ਅੱਜ ਹਰ ਇਕ ਆਪਣੀ ਹੀ ਡਫਲੀ ਹੈ ਵਜਾ ਰਿਹਾ।
ਰੋਟੀਆਂ ਕਾਰਨ ਪੂਰੇ ਤਾਲ ਅਤੇ ਊਲ ਜਲੂਲ ਹੈ ਗਾ ਰਿਹਾ।
ਤੂੰ ਰੱਬ ਨੂੰ ਵੰਗਾਰਿਆ ਸੀ ਅੱਜ ਫੇਰ ਜਨਤਾ ਕੁਰਲਾ ਰਹੀ
ਆ ! ਵੇਖ 'ਕਲੌਂਡੀਏ' ਵਾਂਗ ਜਨਤਾ ਹੈ ਤਰਲੇ ਪਾ ਰਹੀ।

*ਪ੍ਰਿੰ: ਨਸੀਬ ਸਿੰਘ 'ਸੇਵਕ'*



**ਅੰਦਰ ਪੜ੍ਹੋ ਸੰਪਾਦਕੀ :** ਬਾਬਾ ਨਾਨਕ ! ਆ ! ਵੇਖ ਤਾਂ ਸਹੀ ਤੇਰੀ ਸਿੱਖੀ ਕਿਵੇਂ ਹਾਲੋਂ-ਬੇਹਾਲ ਹੁੰਦੀ ਜਾ ਰਹੀ ਏ....???

ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: **http://bhaiditsinghpatrika.blogspot.in/**

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

ਗਿਆਨੀ ਦਿੱਤ ਸਿੰਘ ਜੀ ਦੀ 115ਵੀਂ ਬਰਸੀ ਮੌਕੇ ਗੁਰਦੁਆਰਾ ਸ਼ਾਹਪੁਰ, ਸੈਕਟਰ 38-ਏ, ਚੰਡੀਗੜ੍ਹ ਵਿਖੇ ਕਰਵਾਏ ਗਏ ਧਾਰਮਿਕ ਸਮਾਗਮ ਵਿੱਚ 'ਹੋਕਾ ਕਲਮਾਂ ਦਾ' (ਸਾਂਝਾ ਕਾਵਿ-ਸੰਗ੍ਰਹਿ) ਦੇ ਲੋਕ ਅਰਪਣ ਕਰਨ ਅਤੇ ਪੰਜ ਸ਼ਖਸ਼ੀਅਤਾਂ ਨੂੰ 'ਫਖ਼ਰ-ਏ-ਕੌਮ ਗਿਆਨੀ ਦਿੱਤ ਸਿੰਘ ਅਵਾਰਡ-2016' ਨਾਲ ਸਨਮਾਨਿਤ ਕਰਨ, ਕਵੀ ਸੰਮੇਲਨ ਅਤੇ ਕੀਰਤਨ ਦਰਬਾਰ ਦੀਆਂ ਝਲਕੀਆਂ (ਮਿਤੀ 06 ਸਤੰਬਰ, 2016).













# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 83, ਸਾਲ 7, 6 ਨਵੰਬਰ 2016 (ਮਾਸਿਕ, ਪੰਜਾਬੀ), ਕੁੱਲ ਪੰਨੇ 48, ਮੁੱਲ 20/-




## ਤੱਤਕਰਾ




**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530
bhaiditsinghpatrikachd@gmail.com, or bhaiditsinghpatrika@yahoo.com




**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: STBP0000435,*
*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*


ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਕਿਸ਼ਤ ਨੰ: 20 (ਲੜੀਵਾਰ)



# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਕ੍ਰਿਤ: ਗਿਆਨੀ ਦਿੱਤ ਸਿੰਘ ਜੀ

*ਪੰਥ ਰਤਨ ਗਿਆਨੀ ਦਿੱਤ ਸਿੰਘ ਜੀ ਦੀ ਕ੍ਰਿਤ **'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼'** ਜਿਸ ਨੂੰ ਕਿ ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਨੇ ਸੰਪਾਦਿਤ ਕੀਤਾ ਹੈ, ਨੂੰ ਲੜੀਵਾਰ ਪੇਸ਼ ਕੀਤਾ ਜਾ ਰਿਹਾ ਹੈ। ਉਮੀਦ ਕਰਦੇ ਹਾਂ ਕਿ ਪਾਠਕ ਇਸ ਤੋਂ ਅਹਿਮ ਜਾਣਕਾਰੀ ਅਤੇ ਲਾਹੇ ਪ੍ਰਾਪਤ ਕਰਨਗੇ।* **ਮੁੱਖ ਸੰਪਾਦਕ**

ਇਸ ਸੰਸਾਰ ਦੇ ਲੋਗ ਅਪਨੀ-ਅਪਨੀ ਅਤੇ ਵਿਸ਼੍ਵਾਸ ਦੇ ਅਧੀਨ ਹੋ ਕੇ ਕਈ ਅਸਥਾਨ ਅਰ ਕਈ ਜਗ੍ਹਾ ਵਿੱਚ ਅਪਨੀ ਕਲਯਾਨ ਲਈ ਜਾਂਦੇ ਹਨ ਪ੍ਰੰਤੂ ਮਹਾਰਾਜ ਦੇ ਸਿਧਾਂਤ ਅਨੁਸਾਰ ਸਤਿਗੁਰੂ ਦੁਆਰਾ ਨਾਮ ਦੀ ਪ੍ਰਾਪਤੀ ਬਿਨਾਂ ਕਿਸੇ ਮਾਨੁਖ ਦੀ ਗਤੀ ਨਹੀਂ ਹੋ ਸਕਦੀ ਅਤੇ ਜੇਕਰ ਪ੍ਰਮੇਸ਼ਵਰ ਦੀ ਸ਼ਰਨ ਵਿੱਚ ਆ ਜਾਵੇ, ਤਾਂ ਨਿਥਾਵੇਂ ਨੂੰ ਭੀ ਥਾਂ ਮਿਲ ਜਾਂਦਾ ਹੈ, ਜੈਸਾ ਕਿ ਮਹਾਰਾਜ ਫਰਮਾਉਂਦੇ ਹਨ:

**ਸਿਰੀਰਾਗੁ ਮਹਲਾ ੫॥**

ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ॥ ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ॥ ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ॥੧॥ ਭਾਈ ਰੇ ਸਾਚੀ ਸਤਿਗੁਰ ਸੇਵ॥ ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ॥੧॥ ਰਹਾਉ॥ ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ॥ ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ॥ ਸਚੁ ਖਾਣਾ ਸਚੁ ਪੈਨਣਾ ਸਚੇ ਸਚਾ ਨਾਉ॥੨॥ ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ॥ ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ॥ ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ॥੩॥ ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥ ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥ ਨਾਨਕ ਗੁਰ ਸਰਣਾਗਤੀ ਮਰੈ ਨ ਆਵੈਜਾਇ॥੪॥੩੦॥੧੦੦॥ (ਅੰਗ ੫੨)

ਜਿਸ ਦਾ ਭਾਵ ਇਹ ਹੈ ਕਿ ਹੇ ਸੰਤੋ, ਪਿਆਰਿਓ ਅ: ਪੁਰਖ ਦੇ ਸਚੇ ਨਾਮ ਦੇ ਗ੍ਰਹਨ ਕਰਨੇ ਤੋਂ ਮੁਕਤੀ ਹੁੰਦੀ ਹੈ, ਗੁਰਾਂ ਦੀ ਸੇਵਾ ਕਰਨੀ ਉਚਤ ਹੈ ਅਤੇ ਪ੍ਰਮਾਤਮਾਂ ਦਾ ਨਾਮ ਤੀਰਥ ਹੈ, ਓਹੀ ਨਾਮ ਹੀ ਦਰਗਾਹ ਵਿੱਚ ਪ੍ਰਵਾਨ ਹੋਵੇਗਾ ਅਤੇ ਜਿਸ ਨੂੰ ਕਿਤੇ ਜਗ੍ਹਾ ਨਾ ਹੋਵੇ ਉਸ ਨੂੰ ਭੀ ਜਗਹ ਮਿਲੇਗੀ। ਹੇ ਮਿਤ੍ਰ, ਸਤਿਗੁਰਾਂ ਦੀ ਸੇਵਾ ਕਰਨੀ ਹੀ ਸਚੀ ਬਾਤ ਹੈ, ਸਤਿਗੁਰ ਜਦ ਮਿਹਰਬਾਨ ਹੁੰਦੇ ਹਨ ਤਦ ਪ੍ਰਮਾਤਮਾ ਦੀ ਜੋ ਬੁਧਿ ਦੁਆਰਾ ਜਾਨਿਆਂ ਨਹੀਂ ਜਾਂਦਾ ਅਤੇ ਜਿਸ ਦਾ ਭੇਦ ਨਹੀਂ ਪਾਇਆ ਜਾਂਦਾ, ਪ੍ਰਾਪਤੀ ਹੋ ਜਾਂਦੀ ਹੈ, ਸਤਿਗੁਰਾਂ ਤੋਂ ਬਲਹਾਰ ਜਾਈਏ ਜਿਨ੍ਹਾਂ ਨੇ ਸਚਾ ਨਾਮ ਦਿਤਾ ਹੈ, ਰਾਤ ਅਰ ਦਿਨ ਸਚੇ ਦੀ ਹੀ ਸ਼ਲਾਘਾ ਕਰਨੀ ਚਾਹੀਏ ਅਤੇ ਸੱਚੇ ਦੇ ਹੀ ਗੁਣ ਗਾਇਨ ਕਰਨੇ ਚਾਹੀਦੇ ਹਨ। ਸਚਾਈ ਦਾ ਹੀ ਖਾਨਾ ਅਤੇ ਸਚਾਈ ਦਾ ਹੀ ਪਹਿਣਨਾ ਹੈ ਅਤੇ ਸੱਚੇ ਦਾ ਸੱਚਾ ਨਾਮ ਹੈ। ਸ੍ਵਾਸ-2 ਅਤੇ ਪ੍ਰਸ਼ਾਦ ਛਕਦਿਆਂ ਭੀ ਪ੍ਰਮਾਤਮਾ ਨਾ ਵਿਸਰੇ। ਉਨ੍ਹਾਂ ਗੁਰਾਂ ਦੀ ਮੂਰਤੀ ਸਫਲੀ ਹੈ ਗੁਰਾਂ ਜੇਡਾ ਹੋਰ ਕੋਈ ਪਦਾਰਥ ਨਜ਼ਰ ਨਹੀਂ ਆਉਂਦਾ ਉਨ੍ਹਾਂ ਦਾ ਅੱਠੋ ਪਹਿਰ ਜਾਪ ਕਰਨਾ ਚਾਹੀਦਾ ਹੈ, ਐਸੇ ਗੁਰੂ ਜਦ ਕ੍ਰਿਪਾ

ਦ੍ਰਿਸ਼ਟੀ ਕਰਨ ਤਾਂ ਸਚਾ ਨਾਮ ਜੋ ਗੁਣਾਂ ਦਾ ਸਮੁੰਦ੍ਰ ਹੈ, ਪ੍ਰਾਪਤ ਹੁੰਦਾ ਹੈ। ਗੁਰੂ ਅਤੇ ਪ੍ਰਮੇਸ਼ਵਰ ਇੱਕ ਹੀ ਰੂਪ ਹੈ ਅਤੇ ਉਹ ਸਭਿ ਦੇ ਵਿੱਚ ਬਿਆਪ ਰਹਿਆ ਹੈ, ਜਿਨ੍ਹਾਂ ਦੇ ਲੇਖਾਂ ਵਿੱਚ ਲਿਖਿਆ ਹੁੰਦਾ ਹੈ ਓਹੀ ਨਾਮ ਦਾ ਸਿਮਰਨ ਕਰਦੇ ਹਨ, ਮਹਾਰਾਜ ਫਰਮਾਉਂਦੇ ਹਨ ਕਿ ਗੁਰਾਂ ਦੀ ਸ਼ਰਨ ਵਿੱਚ ਮੈਂ ਜਾਵਾਂ ਜੋ ਨਾ ਮਰਦਾ ਹੈ ਅਤੇ ਨਾ ਕਿਤੇ ਜਾਂਦਾ ਹੈ ਸਦਾ ਹੀ ਅਟੱਲ ਰਹਿੰਦਾ ਹੈ।

*ਕਿਆ ਇਸ ਸ਼ਬਦ ਪਰ ਵਿਚਾਰ ਕਰਨੇ ਵਾਲੇ ਭਾਈ ਪ੍ਰਮਾਤਮਾ ਦੀ ਸ਼ਰਨ ਤੋਂ ਬਿਨਾਂ ਹੋਰ ਕਿਸੇ ਦੇ ਆਸਰੇ ਨੂੰ ਢੂੰਡਨਗੇ?*

ਇਸ ਜਗਤ ਦੇ ਲੋਗ ਬਿਪਤਾ ਅਤੇ ਕਲੇਸ਼, ਦੁਖ ਅਤੇ ਤਕਲੀਫ ਦੇ ਸਮਯ ਇਸ ਸੰਸਾਰ ਦਿਆਂ ਲੋਗਾਂ ਦੀਆਂ ਖੁਸ਼ਾਮਦਾਂ ਕਰਦੇ ਫਿਰਦੇ ਹਨ, ਪ੍ਰੰਤੂ ਪ੍ਰਮਾਤਮਾ ਦੇ ਸਿਮਰਨ ਕਰਨੇ ਕਰਕੇ ਹੀ ਇਹ ਸਭ ਦੁਖ ਅਤੇ ਕਸ਼ਟ ਦੂਰ ਹੁੰਦੇ ਹਨ। ਹੋਰ ਕਈ ਤਰ੍ਹਾਂ ਦੇ ਕਰਮ ਆਦਿਕ ਕਰਦੇ ਹਨ ਪ੍ਰੰਤੂ ਗੁਰੂ ਜੀ ਮਹਾਰਾਜ ਦੇ ਸਿਧਾਂਤ ਅਨੁਸਾਰ ਇਹ ਸਭ ਬਾਤਾਂ ਨਿਸਫਲ ਹਨ ਜਦ ਤਕ ਕਿ ਉਸ ਅਕਾਲ ਪੁਰਖ ਦਾ ਭਜਨ ਨਹੀਂ ਕੀਤਾ ਜਾਂਦਾ ਜੈਸਾ ਕਿ ਇਹ ਪਵਿਤ੍ਰ ਸ਼ਬਦ ਹੈ:-

**ਸਿਰੀਰਾਗੁ ਮਹਲਾ ੫॥**

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥ ਸਾਹਿਬੁ ਨਿਤਾਣਿਆ ਕਾ ਤਾਣੁ॥ ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥੧॥ ਰਹਾਉ॥ ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥ ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥੨॥ ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥ ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥ ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥ ਚਿਤਿ ਆਵੈ ਓਸੁ ਪਾਰਬ੍ਰਹਮ ਤਨੁ ਮਨੁ ਸੀਤਲੁ ਹੋਇ ॥੩॥ ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥ ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥ ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥ ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ॥੪॥ ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥ ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥ ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥ ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥ ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥ ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ॥ ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ॥੬॥ ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ॥ ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ॥ ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ॥ ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ॥੭॥ ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ॥ ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ॥ ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ॥ ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ॥੮॥ ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ॥ ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ॥ ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ॥ ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ॥੯॥੧॥੨੬॥ (ਅੰਗ ੭੦)

ਜਿਸ ਦਾ ਭਾਵ ਇਹ ਹੈ ਕਿ ਜਿਸਨੂੰ ਮੁਸ਼ਕਲ ਬਹੁਤ ਬਨਦੀ ਹੈ ਅਤੇ ਕੋਈ ਢੋਈ ਨਹੀਂ ਦੇਂਦਾ ਹੈ ਦੁਸ਼ਮਨ ਲੋਗ ਖੂਨ ਦੇ ਪਿਆਸੇ ਹੋ ਜਾਂਦੇ ਹਨ ਅਤੇ ਸਾਕ ਅੰਗ ਛਡ

ਦੇਂਦੇ ਹਨ। ਜਿਨ੍ਹਾਂ ਪਰ ਆਸਰਾ ਰਖਿਆ ਸੀ ਸੋ ਸਭੇ ਭੱਜ ਗਏ ਅਤੇ ਜਿਨਾਂ ਦਾ ਆਧਾਰ ਤੱਕਿਆ ਸੀ ਓਹ ਭੀ ਬਸ ਹੋ ਗਏ। ਅਜਿਹੀ ਹਾਲਤ ਵਿੱਚ ਜਿਸਨੂੰ ਅਕਾਲ ਪੁਰਖ ਚੇਤੇ ਆਵੇ ਤਾਂ ਉਸਨੂੰ ਤੱਤੀ ਵਾਉ ਭੀ ਨਹੀਂ ਲੱਗਦੀ ਹੈ। ਪ੍ਰਮਾਤਮਾ ਕਮਜ਼ੋਰੀਆਂ ਦਾ ਜ਼ੋਰ ਹੈ। ਉਹ ਪੁਰਸ਼ ਆਵਾ ਗਵਨ ਦੇ ਚੱਕਰ ਵਿੱਚ ਨਹੀਂ ਪੈਂਦੇ ਹਨ ਅਤੇ ਮਨ ਇਸਥਿਤ ਰਹਿੰਦਾ ਹੈ। ਜੇ ਕੋਈ ਨੰਗ ਭੁਖ ਦੇ ਨਾਲ ਗ੍ਰਿਸਿਆ ਹੋਇਆ ਹੋਵੇ ਅਤੇ ਉਸ ਦੇ ਪੱਲੇ ਰੁਪਯਾ ਨਾ ਹੋਵੇ ਅਤੇ ਨਾ ਕੋਈ ਉਸ ਨੂੰ ਧੀਰਜ ਦੇਵੇ। ਸਵਾਰਥੀ ਪੁਰਸ਼ ਦਾ ਕੋਈ ਮਨੋਰਥ ਪੂਰਾ ਨਾ ਹੋਵੇ ਅਤੇ ਨਾ ਕੋਈ ਕਾਰਜ ਹੀ ਸਰੇ, ਅਜਿਹੇ ਪੁਰਸ਼ ਦੇ ਚਿਤ ਵਿੱਚ ਅਕਾਲ ਪੁਰਖ ਦਾ ਚਿੰਤਨ ਕਰਨੇ ਕਰਕੇ ਅਟੱਲ ਰਾਜ ਦੀ ਪਦਵੀ ਮਿਲਦੀ ਹੈ। ਜਿਸ ਨੂੰ ਚਿੰਤਾ ਬਹੁਤ ਹੋਵੇ ਅਤੇ ਦੇਹੀ ਵਿਖੇ ਰੋਗ ਹੋਵੇ। ਗ੍ਰਿਸਤ ਕੁਟੰਬ ਦੇ ਵਿੱਚ ਫਸਿਆ ਹੋਇਆ ਕਦੇ ਖੁਸ਼ੀ ਅਤੇ ਗਮੀ ਹੋ ਗਈ ਹੋਵੇ। ਚੌਹੀਂ ਪਾਸੀਂ ਫਿਰਦਾ ਰਹੇ ਇਕ ਘੜੀ ਭੀ ਨ ਬੈਠੇ ਉਸ ਪੁਰਸ਼ ਨੂੰ ਪ੍ਰਮਾਤਮਾ ਚਿਤ ਆ ਜਾਵੇ ਤਾਂ ਉਸ ਦਾ ਤਨ ਅਤੇ ਮਨ ਸ਼ਾਂਤ ਨੂੰ ਪਰਾਪਤ ਹੁੰਦਾ ਹੈ। ਕਾਮ, ਕ੍ਰੋਧ, ਮੋਹ ਦੇ ਵਸ ਹੋ ਗਿਆ ਹੈ ਅਤੇ ਕੰਜੂਸ ਹੋ ਕੇ ਲੋਭ ਨਾਲ ਪਿਆਰ ਹੋ ਗਿਆ ਹੈ। ਚਾਰ ਤਰਾਂ ਦੀਆਂ ਪਾਪਾਂ (ਅਰਥਾਤ ਚੋਰੀ, ਸ਼ਰਾਬ ਦਾ ਪੀਣਾ, ਪਰ ਇਸਤਰੀ ਗਮਨ ਵਿਦਵਾਨ ਦੇ ਮਾਰਨੇ) ਵਿੱਚ ਪਰਵਿਰਤ ਹੋਇਆ ਹੈ ਅਤੇ ਰਾਕਸ਼ਾਂ ਦੀ ਤਰ੍ਹਾਂ ਨਿਰਦਈ ਹੋ ਕੇ ਦੂਜਿਆਂ ਨੂੰ ਦੁਖ ਦੇਨੇ ਯਾ ਮਰਨੇ ਵਿੱਚ ਲਗ ਗਿਆ, ਪੋਥੀ, ਛੰਦ ਅਤੇ ਕਵਿਤਾ ਆਦਿਕ ਨੂੰ ਕਦੇ ਭੀ ਨਹੀਂ ਸੁਣਿਆਂ, ਜੇਕਰ ਅਜੇਹੇ ਪੁਰਸ਼ ਨੂੰ ਭੀ ਪਾਰ ਬ੍ਰਹਮ ਚੇਤੇ ਆ ਜਾਵੇ ਤਾਂ ਉਸ ਦੀ ਗਤੀ ਹੋ ਜਾਂਦੀ ਹੈ। ਸਿਮਰਤੀਆਂ ਅਤੇ ਚਾਰੇ ਵੇਦ ਭੀ ਕੰਠ ਕੀਤੇ, ਤਪ ਆਦਿਕ ਵਿੱਚ ਪਰਵਿਰਤ ਹੋ ਕੇ ਤਪੱਸਿਆ ਕਰਦਾ, ਜੋਗੀ ਹੋ ਕੇ ਤੀਰਥ ਕਰਦਾ ਫਿਰਦਾ ਹੈ, ਛਿਆਂ ਤਰ੍ਹਾਂ ਦੇ ਕਰਮ (ਅਰਥਾਤ ਯੱਗ ਕਰਨਾ, ਯਗ ਕਰਾਉਣਾ, ਦਾਨ ਦੇਣਾ, ਦਾਨ ਲੈਣਾ, ਵਿਦਯਾ ਪੜ੍ਹਨੀ ਅਤੇ ਵਿਦਯਾ ਪੜ੍ਹਾਉਣੀ) ਅਤੇ ਇਸ ਤੋਂ ਭੀ ਦੂਣੇ ਕਰਮ ਕਰਦਾ ਹੋਇਆ ਅਤੇ ਪੂਜਾ ਕਰਦਾ ਹੋਇਆ ਨਾਉਂਦਾ ਫਿਰਦਾ ਹੈ, ਜੇਕਰ ਉਸ ਨੂੰ ਪ੍ਰਮਾਤਮਾ ਦਾ ਰੰਗ ਨਹੀਂ ਚੜ੍ਹਿਆ ਤਾਂ ਬਿਲਕੁਲ ਹੀ ਨਿਸਫਲ ਜਾਏਗਾ। ਰਾਜ, ਜਾਗੀਰ ਅਰ ਅਪਨਾ ਸਿੱਕਾ ਜਮਾਉਨਾ ਅਤੇ ਕਈ ਤਰ੍ਹਾਂ ਦਿਆਂ ਰਸਾਂ ਦੇ ਭੋਗ ਕਰਦਾ ਹੈ, ਬਾਗ ਸੋਹਨੇ ਸੋਹਿੰਦੇ ਹਨ ਅਤੇ ਪ੍ਰਬਲ ਹੁਕਮ ਚਲਦਾ ਹੈ। ਰੰਗ ਅਤੇ ਤਮਾਸ਼ੇ ਕਈ ਤਰ੍ਹਾਂ ਦੇ ਹੁੰਦੇ ਹਨ ਅਤੇ ਖੁਸ਼ੀਆਂ ਨਾਲ ਲਗ ਰਿਹਾ ਹੈ, ਪਰ ਜੇਕਰ ਉਸ ਦੇ ਚਿਤ ਵਿੱਚ ਪਾਰਬ੍ਰਹਮ ਨਹੀਂ ਆਇਆ ਤਾਂ ਓਹ ਸੱਪ ਦੀ ਜੂਨ ਪਿਆ ਹੈ। ਬਹੁਤ ਦੌਲਤ ਮੰਦ, ਅਚਾਰ ਵੰਤ ਅਤੇ ਬਹੁਤ ਮਸ਼ਹੂਰ ਹੈ ਅਤੇ ਉਸ ਦੀ ਨਿਰਮਲ ਰੀਤੀ ਹੈ, ਮਾਤਾ, ਪਿਤਾ, ਬੇਟਾ ਅਤੇ ਭਾਈਆਂ, ਸੱਜਨਾਂ ਦੇ ਨਾਲ ਪ੍ਰੀਤੀ ਹੈ, ਲਸ਼ਕਰ ਤੀਰ ਬੰਧ ਅਤੇ ਹੱਥ ਬੰਨ੍ਹਕੇ ਸਭ 'ਜੀ ਜੀ' ਕਰਦੇ ਹਨ। ਜੇਕਰ ਉਸ ਨੂੰ ਪ੍ਰਮੇਸ਼ਵਰ ਯਾਦ ਨਾ ਆਇਆ ਤਾਂ ਉਸ ਨੂੰ ਪ੍ਰਿਥਵੀ ਦੇ ਹੇਠ ਦਿਤਾ ਗਿਆ। ਨਾ ਕੁਛ ਕਾਇਆਂ ਵਿੱਚ ਰੋਗ ਅਤੇ ਨਾ ਵਿਕਾਰ ਹੋਵੇ ਅਤੇ ਨ ਕੁਛ ਫਿਕਰ ਫਾਕਾ ਹੋਵੇ, ਉਸ ਦੇ ਚਿੱਤ ਵਿੱਚ ਮੌਤ ਦਾ ਭਯ ਭੀ ਨਹੀਂ ਹੈ, ਰਾਤ ਅਰ ਦਿਨ ਭੋਗਾਂ ਦੇ ਭੋਗਾਂ ਵਿੱਚ ਲਗਿਆ ਹੋਇਆ ਹੈ, ਸਭ ਕੁਛ ਅਪਨਾਂ ਸਮਝਕੇ ਕੀਤਾ ਅਤੇ ਦਿਲ ਵਿੱਚ ਜ਼ਰਾ ਭੀ ਸ਼ੰਕਾ ਨਾ ਆਈ, ਜੇਕਰ ਉਸ ਦੇ ਦਿਲ ਵਿੱਚ ਪ੍ਰਮੇਸ਼ਵਰ ਨਹੀਂ ਵਸਿਆ ਤਾਂ ਜਮ ਦੇ ਹਵਾਲੇ ਹੋਵੇਗਾ, ਜੇਕਰ ਪ੍ਰਮਾਤਮਾ ਦੀ ਕਿਰਪਾ ਹੋਵੇ, ਤਾਂ ਸੰਤਾਂ ਮਹਾਤਮਾਂ ਦਾ ਸੰਗ ਹੋ ਜਾਵੇ, ਜਿਉਂ ਜਿਉਂ ਉਹ ਸੰਗਤ ਵੱਧੇ ਤਿਉਂ ਤਿਉਂ ਹੀ ਪ੍ਰਮੇਸ਼ੁਰ ਦਾ ਰੰਗ ਵਧੇ ਲੋਕ ਪ੍ਰਲੋਕ ਦਾ ਆਪ ਹੀ ਖਸਮ ਹੈ ਹੋਰ ਕੋਈ ਦੂਜਾ ਥਾਂ ਨਹੀਂ ਹੈ ਸਤਿਗੁਰਾਂ ਦੇ ਪ੍ਰਸੰਨ ਹੋਨੇ ਨਾਲ ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਸਚਾ ਨਾਮ ਪਾਇਆ ਜਾਂਦਾ ਹੈ।

ਕਿਆ ਇਸ ਸ਼ਬਦ ਦੇ ਵਿਚਾਰ ਕਰਨੇ ਵਾਲੇ ਭਾਈ ਤਕਲੀਫ ਅਤੇ ਕਸ਼ਟ ਦੇ ਸਮਯ ਪ੍ਰਮਾਤਮਾ ਤੋਂ ਸਵਾਇ ਹੋਰ ਵੱਲ ਤਕਨਗੇ ਅਤੇ ਖੁਸ਼ੀਆਂ ਅਤੇ ਸਰਦਾਰੀਆਂ ਦੇ ਸਮਯ ਪ੍ਰਮਾਤਮਾਂ ਨੂੰ ਭੁੱਲ ਕੇ ਅਪਨੇ ਪਰ ਭਾਰ ਲੈਣਗੇ?

ਚਲਦਾ

*98159-85559*

----0----

# ਬਾਬਾ ਨਾਨਕ ! ਆ ! ਵੇਖ ਤਾਂ ਸਹੀ ਤੇਰੀ ਸਿੱਖੀ ਕਿਵੇਂ ਹਾਲੋਂ-ਬੇਹਾਲ ਹੁੰਦੀ ਜਾ ਰਹੀ ਏ....???



ਪ੍ਰਿੰ: ਨਸੀਬ ਸਿੰਘ 'ਸੇਵਕ'
94652-16530

**ਸਤਿਗੁਰ ਨਾਨਕ ਪ੍ਰਗਟਿਆ**
**ਮਿਟੀ ਧੁੰਧੁ ਜਗਿ ਚਾਨਣੁ ਹੋਆ॥**
**ਜਿਉ ਕਰਿ ਸੂਰਜੁ ਨਿਕਲਿਆ**
**ਤਾਰੇ ਛਪਿ ਅੰਧੇਰੁ ਪਲੋਆ॥**
**ਸਿੰਘੁ ਬੁਕੇ ਮਿਰਗਾਵਲੀ**
**ਭੰਨੀ ਜਾਇ ਨ ਧੀਰਿ ਧਰੋਆ।**
**ਜਿਥੈ ਬਾਬਾ ਪੈਰ ਧਰੈ ਪੂਜਾ**
**ਆਸਣ ਥਾਪਣ ਸੋਆ॥**
**ਸਿਧ ਆਸਣ ਸਭਿ ਜਗਤ ਦੇ**
**ਨਾਨਕ ਆਦਿ ਮਤੇ ਜੇ ਕੋਆ॥**
**ਘਰਿ ਘਰ ਅੰਦਰ ਧਰਮਸਾਲ**
**ਹੋਵੈ ਕੀਰਤਨ ਸਦਾ ਵਿਸੋਆ॥**
**ਬਾਬੇ ਤਾਰੇ ਚਾਰ ਚਕ**
**ਨੌ ਖੰਡ ਪਿਰਥਮੀ ਸੱਚਾ ਢੋਆ॥**
**ਗੁਰਮੁਖਿ ਕਲਿ ਵਿਚਿ ਪਰਗਟੁ ਹੋਆ।**

ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਉਪਰੰਤ ਉਸ ਸਮੇਂ ਦੀ ਸਹੀ ਤਸਵੀਰ ਪੇਸ਼ ਕੀਤੀ ਹੈ। ਭਾਵ ਇਹ ਕਿ ਸਮਾਜ ਹਰ ਪਖੋਂ ਐਨੀ ਹਨੇਰ ਗਰਦੀ ਦੀ ਜਕੜ ਵਿੱਚ ਆਇਆ ਹੋਇਆ ਸੀ ਕਿ ਇਸ ਵਿਚੋਂ ਨਿਕਲਣ ਦਾ ਕੋਈ ਰਸਤਾ ਨਜ਼ਰ ਨਹੀਂ ਸੀ ਆ ਰਿਹਾ। ਇਹ ਠੀਕ ਉਸੇ ਤਰ੍ਹਾਂ ਜਿਵੇਂ 'ਧੁੰਦ' ਗਹਿਰੀ ਹੁੰਦੀ ਹੈ, ਉਸ ਵਿਚੋਂ ਅੱਗੇ ਕੁਝ ਵੀ ਨਹੀ ਦਿਸਦਾ। ਪਰ ਗੁਰੂ ਜੀ ਦੇ ਪ੍ਰਕਾਸ਼ ਨੇ ਇਸ ਧੁੰਦ ਨੂੰ ਮਿਟਾ ਕੇ ਨਵਾਂ ਚਾਨਣ ਦਿੱਤਾ।

ਦਰਅਸਲ ਉਸ ਸਮੇਂ ਬਿਪਰਵਾਦੀ ਰੀਤਾਂ ਜਿਵੇਂ ਕਰਮ-ਕਾਂਡਾਂ ਤੇ ਅਡੰਬਰਾਂ ਨੂੰ ਹੀ 'ਧਰਮ' ਗਰਦਾਨਿਆਂ ਹੋਇਆ ਸੀ। ਪੰਡਤਾਂ, ਬ੍ਰਾਹਮਣਾਂ ਨੇ ਇਸ 'ਤੇ ਜ਼ੋਰ ਦੇ ਕੇ ਲੋਕਾਂ ਨੂੰ ਤਰ੍ਹਾਂ-ਤਰ੍ਹਾਂ ਭੰਬਲਭੂਸੇ ਵਿੱਚ ਪਾਇਆ ਸੀ ਕਿ ਜਨਤਾ ਨੂੰ ਹੋਰ ਕੁਝ ਸੋਚਣ ਦਾ ਮੌਕਾ ਹੀ ਨਹੀਂ ਦਿੱਤਾ। ਇਸੇ ਤਰ੍ਹਾਂ ਤਕੜੇ ਦਾ *ਸੱਤੀ ਵੀਹਾਂ ਸੌ* ਆਦਿ ਵਰਗੇ ਅਨੇਕਾਂ ਹੀ ਮਸਲੇ ਸਨ। ਭਾਵ ਸਮਾਜ ਵਿੱਚ ਅਨੁਸ਼ਾਸ਼ਨਹੀਣਤਾ, ਭੇਦਭਾਵ ਲੁਟ-ਕਸੁੱਟ ਆਦਿ ਦਾ ਹੀ ਬੋਲਬਾਲਾ ਸੀ। ਪੰਡਤਾਂ ਦੀ ਹੀ ਚੌਧਰ ਸੀ ਉਹ ਹੀ ਆਪਣੇ ਆਪਣਾ ਨੂੰ ਰੱਬ ਦੇ ਸਭ ਤੋਂ ਨੇੜਲੇ ਸੇਵਕ ਪ੍ਰਚਾਰਦੇ ਆ ਰਹੇ ਹਨ।

ਜਦੋਂ ਇਹ ਬੁਰਾਈਆਂ ਸਿਖਰ ਤੇ ਪੁੱਜ ਗਈਆਂ ਸਨ ਤਾਂ ਠੀਕ ਉਸ ਸਮੇਂ ਅਕਲ ਨੇ ਗੁਰੂ ਨਾਨਕ ਦੇਵ ਜੀ ਨੂੰ ਰੱਬੀ ਅਵਤਾਰ ਦੇ ਰੂਪ ਵਿੱਚ ਭੇਜਿਆ।

..... ਤੇ ਬਾਬਾ ਨਾਨਕ ਤੈਂ ਇਸ ਸਭ ਕੁਝ ਨੂੰ ਮੁੱਢ ਤੋਂ ਉਕਾ ਹੀ ਨਿਕਾਰ ਕੇ, ਰੱਦ ਕਰਨ ਦੀ ਜੋ ਦਲੇਰੀ ਵਿਖਾਈ ਸੀ ਉਸ ਨਾਲ ਆਪ ਨੇ ਜਨਤਾ ਨੂੰ ਸੁਖ ਦਾ ਸਾਹ ਦਿਵਾ ਦਿਤਾ ਸੀ ਤੇ ਪੁਜਾਰੀ ਵਰਗ ਨੂੰ ਹੱਥਾਂ ਪੈਰਾਂ ਦੀ ਪੈ ਗਈਆਂ ਸਨ। ਤੇਰੇ ਆਗਮਨ ਤੋਂ ਪਹਿਲਾਂ ਇਹ ਪੁਜਾਰੀ ਲੋਕ ਧਰਮ ਦੇ ਨਾਂ 'ਤੇ ਹਰ ਤਰ੍ਹਾਂ ਦੀ ਠੱਗੀ, ਝੂਠ, ਪਾਖੰਡ, ਫੋਕੇ ਕਰਮ-ਕਾਂਡ ਆਦਿ ਨੂੰ ਹੀ ਧਰਮ ਦਾ ਨਾਂ ਦੇ ਕੇ ਆਮ ਲੋਕਾਂ ਨੂੰ ਭੰਬਲ-ਭੂੰਸੇ ਵਿੱਚ ਪਾਈ ਰੱਖਦੇ ਸਨ। ਗੱਲ ਕੀ ਧਰਮ ਇਕ ਗੋਰਖ ਧੰਦਾ ਬਣ ਕੇ ਰਹਿ ਗਿਆ ਸੀ। ਜਿਸ ਵਿੱਚ ਆਪਾ ਵਿਰੋਧੀ ਗੱਲਾਂ

ਧਰਮ ਦਾ ਅੰਗ ਕਹਿ ਕੇ ਪ੍ਰਚਾਰੀਆਂ ਜਾ ਰਹੀਆਂ ਸਨ। ਹਾਲਾਂ ਕਿ ਧਰਮ ਨਾਲ ਇਨ੍ਹਾਂ ਦਾ ਦੂਰ ਦਾ ਵੀ ਸਬੰਧ ਨਹੀਂ ਸੀ। ਇਹ ਰਲੇਵਾਂ ਏਨਾਂ ਜ਼ਿਆਦਾ ਹੋ ਗਿਆ ਸੀ ਕਿ ਕੋਈ ਬੜੋ-ਮਹਾਂਬਲੀ ਹੀ ਇਸ ਨੂੰ ਵੱਖ ਕਰ ਸਕਦਾ ਸੀ। ਸੋ ਬਾਬਾ ਨਾਨਕ ਇਸ ਵੇਲੇ ਆਪ ਹੀ ਰੱਬੀ ਅਵਤਾਰ ਬਣਕੇ ਆਏ ਸੀ ਅਤੇ ਜੁਅਰਤ ਨਾਲ ਪੁਜਾਰੀ ਸ਼੍ਰੇਣੀ ਦੇ ਅਧਾਰ ਰਹਿਤ ਦਾਅਵਿਆਂ ਨੂੰ ਰੱਦ ਕਰਕੇ ਧਰਮ ਵਿਚੋਂ ਕੱਢ ਦਿੱਤਾ ਸੀ ਤੇ ਤਰਕ, ਵਿਗਿਆਨ ਨੂੰ ਧਰਮ ਦਾ ਅੰਗ ਬਣਾ ਦਿਤਾ ਸੀ। ਇਸ ਤਰ੍ਹਾਂ ਇਕ ਨਰੋਏ ਨਿਰਮਲ ਪੰਥ ਦੀ ਸ਼ੁਰੂਆਤ ਹੋਈ ਸੀ ਅਤੇ ਤੇਰੀ ਹਰ ਅਗਲੀ ਜੋਤ ਨੇ ਇਸ 'ਤੇ ਡੱਟ ਕੇ ਪਹਿਰਾ ਦਿੱਤਾ ਤੇ 10ਵੀਂ ਜੋਤ ਨੇ ਪਹਿਲਾਂ ਖਾਲਸਾ ਪੰਥ ਸਾਜਿਆ ਤੇ ਆਖਰੀ ਸਮੇਂ ਸ਼ਬਦ ਗੁਰੂ ਗ੍ਰੰਥ ਸਾਹਿਬ ਨੂੰ ਜੁਗੋ-ਜੁਗ ਅਟੱਲ ਗੁਰੂ ਥਾਪ ਦਿਤਾ ਸੀ ਤੇ ਕੇਵਲ ਤੇ ਕੇਵਲ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨ ਦਾ ਹੁਕਮਨਾਵਾਂ ਕੀਤਾ ਸੀ। ਬੇਅੰਤ ਸ਼ਹੀਦੀਆਂ ਹੋਈਆਂ, ਖ਼ੂਨ ਦੀਆਂ ਨਦੀਆਂ ਚਲੀਆਂ। ਤੇਰੀ ਸਿੱਖੀ ਨੂੰ ਖਤਮ ਕਰਨ ਲਈ ਘਿਨਾਉਣੇ ਤੋਂ ਘਿਨਾਉਣੇ ਹਥਿਆਰ ਵਰਤੇ ਗਏ ਤੇ ਤੇਰੇ ਸਿਦਕੀ ਸਿੱਖਾਂ ਨੇ ਆਪਣੀਆਂ ਜਾਨਾਂ ਤੇ ਖੇਡ ਕੇ ਇਸ ਦੀ ਆਨ ਸ਼ਾਨ ਤੇ ਬਾਣ ਨੂੰ ਕਾਇਮ ਰੱਖਿਆ। ਅਜਿਹਾ ਸਮਾਂ ਵੀ ਆਇਆ ਕਿ ਮੀਰ ਮੰਨੂ ਵਰਗਿਆਂ ਨੇ ਇਕ-ਇਕ ਸਿੱਖ ਲੱਭ ਕੇ ਮਾਰਨ ਦਾ ਐਲਾਨ ਕੀਤਾ ਹੋਇਆ ਸੀ ਅਤੇ ਖੁਰਾ-ਖੋਜ ਖਤਮ ਲਈ ਅੱਡੀ ਚੋਟੀ ਦਾ ਜ਼ੋਰ ਲਗਾ ਦਿੱਤਾ ਸੀ ਪਰ ਬਾਬਾ ਨਾਨਕ ਧੰਨ ਤੇਰੀ ਸਿੱਖੀ, ਤੇਰੀ ਸਿੱਖੀ ਨੂੰ ਮੁਕਾਉਣ ਵਾਲੇ ਆਪ ਹੀ ਹਮੇਸ਼ਾ ਲਈ ਮੁਕ ਗਏ ਪਰ ਤੇਰੀ ਸਿੱਖੀ ਕਾਇਮ ਰਹੀ। ਇਥੋਂ ਤੱਕ ਕਿ ਬਾਬਾ ਬੰਦਾ ਸਿੰਘ ਬਹਾਦਰ ਨੇ ਪਹਿਲਾ ਸਿੱਖ ਰਾਜ ਵੀ ਕਾਇਮ ਕਰ ਲਿਆ ਸੀ। ਫਿਰ ਉਨੀਵੀਂ ਸਦੀ ਵਿੱਚ ਮਹਾਰਾਜਾ ਰਣਜੀਤ ਸਿੰਘ ਨੇ ਰਾਜ ਕੀਤਾ। ਜਿਸ ਨੂੰ ਸਿੱਖ ਰਾਜ ਨਾਲ ਹੀ ਜਾਣਿਆ ਜਾਂਦਾ ਹੈ। ਇਸ ਰਾਜ ਵਿੱਚ ਸਿੱਖਾਂ ਦੀ ਗਿਣਤੀ 1 ਕਰੋੜ ਤੋਂ ਵੱਧ ਹੋ ਗਈ ਸੀ। 1839 ਵਿੱਚ ਰਣਜੀਤ ਸਿੰਘ ਦੀ ਮੌਤ ਤੋਂ ਦੋ ਦਹਾਕਿਆਂ ਬਾਅਦ ਹੀ ਇਹ ਗਿਣਤੀ 18 ਕੁ ਲੱਖ ਰਹਿ ਗਈ ਸੀ ਪਰ ਤੇਰੇ ਕੁਝ ਸੁਹਿਰਦ ਸਿੰਘਾਂ ਨੇ ਉਪਰਾਲੇ ਕੀਤੇ ਤੇ ਸਿੰਘ ਸਭਾ ਲਹਿਰ ਚਲਾਈ ਤੇ ਸਿੱਖੀ ਦੀ ਡੁੱਬਦੀ ਬੇੜੀ ਨੂੰ ਬਚਾਉਣ ਵਿੱਚ ਅਹਿਮ ਰੋਲ ਅਦਾ ਕੀਤਾ। ਇਹ ਯੋਧੇ ਸਨ ਪ੍ਰੋ: ਗੁਰਮੁੱਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਜਵਾਹਰ ਸਿੰਘ, ਭਾਈ ਬਸੰਤ ਸਿੰਘ, ਭਾਈ ਮਈਆ ਸਿੰਘ ਮਹਾਰਾਜਾ ਕਪੂਰਥਲਾ, ਸ. ਠਾਕੁਰ ਸਿੰਘ ਸੰਸਾਵਾਲੀਆ, ਬਾਬਾ ਖੇਮ ਸਿੰਘ ਬੇਦੀ, ਕੰਵਲ ਬਿਕਰਮ ਸਿੰਘ ਕਪੂਰਥਲਾ ਆਦਿ।

ਵੀਹਵੀਂ ਸਦੀ ਦੇ ਮੁੱਢ ਵਿੱਚ ਹੀ ਇਹ ਯੋਧੇ ਇਸ ਫਾਨੀ ਦੁਨੀਆਂ ਤੋਂ ਕੂਚ ਕਰ ਗਏ। ਫੇਰ ਕੀ ਸੀ ਤੇਰੇ ਸਿੱਖਾਂ 'ਚ ਹਫੜਾ-ਦਫੜੀ ਪੈ ਗਈ। ਸਿੱਖਾਂ ਦਾ ਕੋਈ ਵਾਲੀ ਵਾਰਸ ਨਹੀਂ ਰਿਹਾ। ਫੇਰ 1920 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣੀ ਪਰ ਉਸ ਦੇ ਨਾਲ ਹੀ ਡੇਰਾਵਾਦ, ਬਾਬਾਵਾਦ ਤੇ ਹੋਰ ਅਨੇਕਾਂ ਸੰਪਰਦਾਵਾਂ ਨੇ ਆਪਣੇ ਪੈਰ ਪਸਾਰ ਲਏ ਅਤੇ ਸ਼੍ਰੋਮਣੀ ਕਮੇਟੀ ਇਨ੍ਹਾਂ ਅੱਗੇ ਬੌਣਾ ਕੱਦ ਬਣਾ ਕੇ ਰਹਿ ਗਈ।

ਬਾਬਾ ਨਾਨਕ ਜੀਓ, ਤੇਰੇ ਧਰਮ ਦੀ ਹਾਲਾਤ ਭਾਵੇਂ ਜੋ ਵੀ ਮਰਜ਼ੀ ਹੈ ਪਰ ਇਸ ਦੇ ਪੁਜਾਰੀ/ਠੇਕੇਦਾਰਾਂ ਦੀ ਇਕ ਅਜੇਹੀ ਜੁੰਡਲੀ ਬਣ ਗਈ ਹੈ ਕਿ ਹੁਣ ਇਸ ਦੇ ਮਾਇਨੇ ਹੀ ਬਦਲ ਗਏ ਹਨ। ਪੁਜਾਰੀਆਂ ਦੇ ਆਕਾ-ਅਜੋਕੇ ਯੁੱਗ ਵਿੱਚ ਰਾਜਨੀਤੀਕ ਲੋਕ ਹਨ ਜਿਨ੍ਹਾਂ ਦੀ ਪੂਰੀ ਤਰ੍ਹਾਂ ਜਕੜ ਧਰਮ ਤੇ ਹੈ। ਪੁਜਾਰੀਆਂ/ਜਥੇਦਾਰਾਂ ਨੂੰ ਹੁਕਮ ਇਹ ਰਾਜਨੀਤਿਕ ਲੋਕ ਭੇਜਦੇ ਹਨ ਤੇ ਇਹ ਫਿਰ ਆਪਣੇ ਨਾਂ ਹੇਠ ਅੱਗੇ ਹੁਕਮ ਜਾਰੀ ਕਰਦੇ ਹਨ। ਇਥੇ ਹੀ ਬਸ ਨਹੀ ਸਿੱਖ ਧਰਮ ਜੋ ਨਵੇਕਲਾ ਤੇ ਖਾਲਸ ਸੀ ਉਹ ਮਿਕਸ ਵੈਜੀਟੇਬਲ ਦੀ ਤਰ੍ਹਾਂ ਅਜੇ ਮਿਲ-ਗੋਭਾ ਧਰਮ ਬਣਾ ਦਿੱਤਾ ਹੈ ਇਨ੍ਹਾਂ ਅਲੰਬਦਾਰਾਂ

ਨੇ। ਇਨ੍ਹਾਂ ਦਾ ਧਰਮ ਨਾਲ ਕੋਈ ਵਾਹ-ਵਾਸਤਾ ਨਹੀਂ। ਇਹ ਸਿਰਫ ਧਰਮ ਦੀ ਆੜ ਵਿੱਚ ਆਪਣੀਆਂ ਤਜੌਰੀਆਂ ਭਰਦੇ ਹਨ। ਜਨਤਾਂ ਨੂੰ ਲੁੱਟਦੇ ਹਨ। ਗੱਲ ਕੀ ਬਾਬਾ ਨਾਨਕ ਤੇਰੀ ਸਿੱਖੀ ਅੱਜ ਹਾਲੋਂ-ਬੇਹਾਲ ਹੋਈ ਪਈ ਹੈ ਇਸ ਦਾ ਕੋਈ ਵਾਲੀ ਵਾਰਸ ਨਹੀਂ ਹਰ ਇਕ ਆਪਣੀ-ਆਪਣੀ ਡੱਫਲੀ ਵਜਾ ਰਿਹਾ ਹੈ। ਹਰ ਕੋਈ ਆਪਣੇ ਆਪ ਨੂੰ ਤੇਰਾ ਸਚਾ-ਸੁੱਚਾ ਸਿੱਖ ਸਮਝ ਰਿਹਾ ਹੈ। ਦੂਜੇ ਦੀ ਨਿੰਦਾ ਕਰ ਰਿਹਾ ਹੈ। ਸੰਪਰਦਾਵਾਂ, ਡੇਰਿਆਂ, ਬਾਬਾਵਾਦ ਨੇ ਆਪਣੀਆਂ ਵੱਖਰੀਆਂ ਦੁਕਾਨਾਂ ਖੋਲੀਆਂ ਹੋਈਆਂ ਹਨ ਜੋ ਅੱਜ ਭਰ ਜੋਬਨ ਵਿੱਚ ਹਨ। ਇੱਥੇ ਇਕ ਗੱਲ ਕਹਿਣੀ ਜ਼ਰੂਰ ਬਣਦੀ ਹੈ ਕਿ ਤੇਰੀ ਸਿੱਖੀ ਦੇ ਪ੍ਰਚਾਰ ਲਈ ਅਨੇਕਾਂ ਵਿਦਵਾਨ, ਪ੍ਰਚਾਰਕ, ਕਥਾ-ਵਾਚਕ, ਰਾਗੀ, ਢਾਡੀ ਨਿਤਰ ਕੇ ਆ ਗਏ ਹਨ। ਭਾਵੇਂ ਇਨ੍ਹਾਂ ਦਾ ਵੀ ਰੋਟੀ ਦਾ ਹੀ ਮਸਲਾ ਹੈ ਪਰ ਇਕ ਦੂਜੇ ਤੋਂ ਵਾਧੂ ਹੋਣ ਦਾ ਦਾਅਵਾ ਕਰਦੇ ਕਰਦੇ ਤੇਰੀ ਸਿੱਖੀ ਨੂੰ ਗਲੀਆਂ, ਮੁਹੱਲਿਆਂ ਵਿੱਚ ਰੋਲਣ ਦਾ ਕੰਮ ਕਰਦੇ ਹਨ। ਕਿਸੇ ਨੇ ਦਸਮ ਗ੍ਰੰਥ ਨੂੰ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਰੱਖਣ ਦਾ ਰੇੜਕਾ ਪਾ ਰੱਖਿਆ ਹੈ। ਬਹੁਤੇ ਇਸ ਦੇ ਵਿਰੋਧੀ ਬਣ ਗਏ ਹਨ। ਇਕ ਚੰਗਾ ਕੰਮ ਵੀ ਤੇਰੇ ਨਾਂ ਦਾਂ ਸੰਗਤ ਨਾਨਕ-ਸ਼ਾਹੀ ਕੈਲੰਡਰ ਉਸ ਦੀ ਚੀੜਫਾੜ ਹੁੰਦੀ ਰਹਿੰਦੀ ਹੈ ਨਿੱਤ .......... ਹੀ ਰਹਿੰਦਾ ਹੈ। ਪਰ ਲਾਗੂ ਨਹੀਂ ਹੋ ਸਕਿਆ। ਅੱਜ ਕੱਲ ਅਰਦਾਸ ਵਿੱਚ ਭਗੌਤੀ ਦਾ ਮਸਲਾ ਭਾਰੂ ਬਣਿਆ ਹੋਇਆ ਹੈ। ਆਮ ਜਨਤਾ ਵਿਚਾਰੀ ਬਣ ਕੇ ਰਹਿ ਗਈ ਹੈ। ਬਿਪਰਵਾਦੀ ਰੀਤਾ ਦੀ ਮੁੜ ਗੁੱਡੀ ਚੜ੍ਹ ਗਈ ਹੈ। ਆਨੇ-ਬਹਾਨੇ ਇਹ ਅਲੰਬਦਾਰ ਇਨ੍ਹਾਂ ਨੂੰ ਤੇਰੀ ਸਿੱਖੀ ਵਿੱਚ ਘੁਸਪੈਠ ਕਰਾਈ ਜਾ ਰਹੇ ਹਨ। ਇਸ ਦੀ ਨਵੀਂ ਉਦਾਹਰਣ ਸ੍ਰੀ ਦਰਬਾਰ ਸਾਹਿਬ ਕੈਪਲੈਕਸ ਵਿੱਚ ਚਿੱਤਰਕਾਰੀ ਦੇ ਨਾਂ 'ਤੇ ਮੂਰਤੀਆਂ ਦੇ ਚਿੱਤਰ ਬਣਾਵੇ ਜਾ ਰਹੇ ਹਨ। ਗੱਲ ਤੇਰੇ ਆਪਣੇ ਹੀ ਤੇਰੀ ਸਿੱਖੀ ਨੂੰ ਬਰਬਾਦ ਕਰਨੇ ਲਈ ਅੱਡੀ ਚੋਟੀ ਦਾ ਜ਼ੋਰ ਲਾ ਰਹੇ ਹਨ।

ਬਾਬਰ ਬਾਣੀ ਵਿੱਚ ਤੁਸੀਂ ਲਿਖਿਆ:

*ਖੁਰਾਸਾਨ ਖਸਮਾਨਾ ਕੀਆ*
*ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ*
*ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ*
*ਤੈਂ ਕੀ ਦਰਦੁ ਨ ਆਇਆ॥*
*ਕਰਤਾ ਤੂ ਸਭਨਾ ਕਾ ਸੋਈ।*
*ਜੇ ਸਕਤਾ ਸਕਤੇ ਕਉ ਮਾਰੇ*
*ਤਾ ਮਨਿ ਰੋਸੁ ਨ ਹੋਈ॥ ਰਹਾਉ॥*
*ਸਕਤਾ ਸੀਹੁ ਮਰੇ ਪੈ ਵਗੈ*
*ਖਸਮੈ ਸਾ ਪੁਰਸਾਈ॥*
*ਰਤਨ ਵਿਗਾੜਿ ਵਿਗੋਏ ਕੁਤੀ*
*ਮੁਇਆ ਸਾਰ ਨ ਕਾਈ॥*
*ਆਪੇ ਜੋੜਿ ਵਿਛੋੜੇ ਆਪੇ*
*ਵੇਖੁ ਤੇਰੀ ਵਡਿਆਈ॥*
*ਜੇ ਕੋ ਨਾਉ ਧਰਾਏ*
*ਵਡਾ ਸਾਦ ਕਰੇ ਮਨਿ ਭਾਣੇ॥*
*ਖਸਮੈ ਨਦਰੀ ਕੀੜਾ ਆਵੈ*
*ਜੇਤੇ ਚੁਗੈ ਦਾਣੇ॥*
*ਮਰਿ ਮਰਿ ਜੀਵੈ ਤਾ ਕਿਛੁ ਪਾਏ*
*ਨਾਨਕ ਨਾਮੁ ਵਖਾਣੇ॥*

ਰੱਬ ਨੂੰ ਉਲਾਭਾ ਦਿੱਤਾ ਸੀ। ਅੱਜ ਫਿਰ ਭੋਲੀ-ਭਾਲੀ ਜਨਤਾ ਮੂਨ ਦਰਸ਼ਕ ਬਣੀ ਹੋਈ ਹੈ। ਚੌਰਾਹੇ 'ਤੇ ਖੜ੍ਹੀ ਹੈ ਕੋਈ ਰਸਤਾ ਤਹਿ ਨਹੀਂ ਕਰ ਰਹੀ। ਜਨਤਾ ਦੀ ਫਰਿਆਦ ਹੈ ਤੂੰ ਇਕ ਵਾਰ ਖੁੱਦ ਆ ਕੇ ਵੇਖ ਤਾਂ ਸਹੀ। ਤੇ ਮੁੜ ਨਵੀਆਂ ਸੇਧਾਂ ਦੀ ਬਖਸ਼ਿਸ਼ ਕਰੋ।

----- 0 -----



ਲੜੀਵਾਰ ਕਿਸ਼ਤ 4

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ



**ਲੇਖਕ: ਗੁਰਬਖ਼ਸ਼ ਸਿੰਘ ਕੇਸਰੀ**

**ਸੰਪਾਦਕ: ਡਾ. ਕਰਨੈਲ ਸਿੰਘ ਸੋਮਲ**
**98141-57137**

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:) ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ ਜੀਵਨ ਰਚਨਾ ਅਤੇ ਸ਼ਖ਼ਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ ਗਿਆਨੀ ਦਿੱਤ ਸਿੰਘ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਂਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖ਼ਸ਼ੀਅਤ ਤੋਂ ਵੀ ਗਿਆਨੀ ਦਿੱਤ ਜੀ ਦੀ ਤਰਜ਼ ਤੇ ਹੀ ਪ੍ਰਭਾਵਿਤ ਹਨ। ਇਸ ਸਾਲ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਨੂੰ ਸੰਪਾਦਿਤ ਕੀਤਾ ਹੈ। ਉਨ੍ਹਾਂ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

*ਇਸ ਪੁਸਤਕ ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖ਼ੁਸ਼ੀ ਪ੍ਰਾਪਤ ਹੋ ਰਹੀ ਹੈ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

### ਪਟਿਆਲਾ ਰਿਆਸਤ ਦੀ ਨੌਕਰੀ

ਸ਼ਮਸ਼ੇਰ ਸਿੰਘ ਅਸ਼ੋਕ ਦੇ ਖਾਲਸਾ ਪਾਰਲੀਮੈਂਟ ਗਜ਼ਟ, ਕੱਤਕ 483 ਅੰਕ ਵਿੱਚ ਛਪੇ ਲੇਖ ਅਨੁਸਾਰ:

*"ਸੰਨ 1910 ਵਿੱਚ ਭਾਈ ਦਿੱਤ ਸਿੰਘ ਗਿਆਨੀ (ਸੱਚਖੰਡ ਵਾਸੀ) ਦੇ ਨਾਉਂ ਉਪਰ ਦਿੱਤ ਸਿੰਘ ਮੈਗਜ਼ੀਨ ਨਾਮ ਮਾਹਵਾਰੀ ਰਸਾਲਾ ਰੋਪੜ ਤੋਂ ਜਾਰੀ ਕੀਤਾ। ਇਸ ਮੈਗਜ਼ੀਨ ਨੂੰ ਦੋ ਸਾਲ ਐਡਿਟ ਕਰਨ ਤੋਂ ਪਿੱਛੋਂ ਸੰਨ 1913 ਦੇ ਸ਼ੁਰੂ ਵਿੱਚ ਇਨ੍ਹਾਂ ਨੂੰ ਗਵਰਨਮੈਂਟ ਪਟਿਆਲਾ ਵੱਲੋਂ ਪਟਿਆਲਾ ਗਜ਼ਟ ਦੀ ਐਡੀਟਰੀ ਦੀ ਸਰਵਿਸ ਮਿਲ ਗਈ। ਪਹਿਲਾਂ ਕੁਝ ਚਿਰ ਆਪ ਗਜ਼ਟ ਦੀ ਐਡੀਟਰ, ਫਿਰ ਇੰਸਪੈਕਟਰ ਧਰਮ ਅਰਥ, ਡਿਊਟੀ ਮੁਅੱਲਾ ਅਰ ਉਦੂੰ ਪਿੱਛੋਂ ਸੈਕ੍ਰੇਟਰੀ ਗੁਰਦੁਆਰਾ ਕਮੇਟੀ ਰਹੇ।"*

ਉਪਰੋਕਤ ਸਮਾਚਾਰ ਦੀ ਪੁਸ਼ਟੀ ਸੰਖਿਆ ਕੋਸ਼ ਦੀ 'ਜਾਣ-ਪਛਾਣ' ਵਿੱਚ ਅਜਮੇਰ ਸਿੰਘ ਐਮ.ਏ. ਨੇ ਵੀ ਕੀਤੀ ਹੈ। ਉਸ ਅਨੁਸਾਰ 1913 ਵਿੱਚ ਮਹਾਰਾਜਾ ਪਟਿਆਲਾ ਨੇ ਗੁਰਬਖਸ਼ ਸਿੰਘ ਕੇਸਰੀ ਨੂੰ ਰਿਆਸਤ ਦੀ ਨੌਕਰੀ ਵਿੱਚ ਲੈ ਲਿਆ। ਇਸ ਤੋਂ ਪਿੱਛੋਂ ਉਸ ਨੇ ਇੰਸਪੈਕਟਰ ਧਰਮ-ਅਸਥਾਨ, ਡਿਊਟੀ ਅਫਸਰ ਅਤੇ ਰਾਜ-ਕਵੀ ਵਜੋਂ ਸੇਵਾ ਨਿਭਾਈ। ਸਰਕਾਰੀ ਗਜ਼ਟ ਵਿੱਚ ਮਹਾਰਾਜਾ ਭੂਪਿੰਦਰ ਜੀ ਦੇ ਦਸਤਖਤਾਂ ਹੇਠ ਗੁਰਬਖਸ਼ ਸਿੰਘ ਕੇਸਰੀ ਨੂੰ ਰਾਜ-ਕਵੀ ਦੀ ਪਦਵੀ ਦਾ ਐਲਾਨ ਪ੍ਰਕਾਸ਼ਿਤ ਕੀਤਾ ਗਿਆ।(ਉਨ੍ਹਾਂ ਦੀ) "ਮਾਸਕ ਤਨਖਾਹ ਮੁਕੱਰਰ ਕਰ ਦਿੱਤੀ। ਥੋੜਾ ਜਿੰਨਾ ਸਰਕਾਰੀ ਕੰਮ ਕਰਨ ਦੇ ਨਾਲ-ਨਾਲ ਕੇਸਰੀ ਜੀ ਦੀ ਵੱਡੀ ਡਿਊਟੀ ਇਹ ਸੀ ਕਿ ਜਦ ਕਦੀ ਮਹਾਰਾਜ ਸਾਹਿਬ ਦਾ ਦਿਲ ਉਚਾਟ ਹੋਵੇ ਜਾਂ ਵੈਸੇ ਹੀ ਕਾਵਿ-ਮਈ ਅਨੰਦ ਦਾ ਹੁਲਰਾ ਲੈਣਾ ਚਾਹੁਣ ਤਾਂ ਉਨ੍ਹਾਂ ਨੂੰ ਕਵਿਤਾ ਸੁਣਾਈ ਜਾਇਆ ਕਰੇ।" ਭਾਸ਼ਾ ਵਿਭਾਗ, ਪਟਿਆਲਾ ਦੀ ਪ੍ਰਕਾਸ਼ਨਾ ਪੰਜਾਬ ਕੋਸ਼ ਦੇ ਇੰਦਰਾਜ ਅਨੁਸਾਰ ਗੁਰਬਖਸ਼ ਸਿੰਘ ਕੇਸਰੀ "1913 ਈ. ਵਿੱਚ ਪਟਿਆਲਾ ਰਿਆਸਤ ਦੇ ਸਰਕਾਰੀ ਅਖ਼ਬਾਰ ਗੁਰਬਖਸ਼ ਸਿੰਘ ਕੇਸਰੀ "1913 ਈ. ਵਿੱਚ ਪਟਿਆਲਾ ਰਿਆਸਤ ਦੇ ਸਰਕਾਰੀ ਅਖਬਾਰ ਪਟਿਆਲਾ ਗਜ਼ਟ ਦਾ ਐਡੀਟਰ ਬਣਿਆ ਤੇ ਉਪਰੰਤ ਇਸ ਨੇ ਅਕਾਲੀ ਸਿਆਸਤ ਵਿੱਚ ਦਿਲਚਸਪੀ ਲੈਣੀ ਸ਼ੁਰੂ ਕਰ ਦਿੱਤੀ।'

ਅਜਮੇਰ ਸਿੰਘ ਐਮ.ਏ. ਅਨੁਸਾਰ ਹੀ ਮਹਾਰਾਜ ਭੂਪਿੰਦਰ ਸਿੰਘ ਨੇ ਗੁਰਬਖਸ਼ ਸਿੰਘ ਕੇਸਰੀ ਦੀਆਂ ਦੋ ਪੁਸਤਕਾਂ ਨੂੰ ਪੰਜ-ਪੰਜ ਸੌ ਰੁਪਏ ਦਾ ਇਨਾਮ ਵੀ ਦਿੱਤਾ ਸੀ। ਡਾ. ਤੇ ਜਵੰਤ ਮਾਨ ਅਨੁਸਾਰ ਗੁਰਬਖਸ਼ ਸਿੰਘ ਕੇਸਰੀ ਨੇ "ਕੁਝ ਚਿਰ ਮਹਾਰਾਜਾ ਪਟਿਆਲਾ ਦੀ ਨੌਕਰੀ ਕੀਤੀ। ਪਰ ਅਕਾਲੀ ਲਹਿਰ ਨਾਲ ਹਮਦਰਦੀ ਰੱਖਣ ਕਾਰਨ ਨੌਕਰੀ ਤੋਂ ਅਸਤੀਫਾ ਦੇ ਦਿੱਤਾ।" ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ ਪੁਸਤਕ ਦੇ ਪਹਿਲੇ ਭਾਗ ਦੇ ਅੰਤ ਵਿੱਚ ਕੇਸਰੀ ਜੀ ਦੀ ਛਪ ਕੇ ਆਉਣ ਵਾਲੀ ਪੁਸਤਕ ਕੇਸਰ ਕਿਆਰੀ ਬਾਰੇ ਛਪੇ ਇਸ਼ਤਿਹਾਰ ਵਿੱਚ ਕੇਸਰੀ ਜੀ ਨੂੰ 'ਰਾਜ ਕਵੀਸ਼ਰ ਪਟਿਆਲਾ' ਲਿਖਿਆ ਹੈ। ਕੇਸਰੀ ਜੀ ਨੇ ਸੱਤ ਸਾਦਿਕ ਪੁਸਤਕ ਵਿੱਚ ਭਾਈ ਬਹਿਲੋ ਬਾਰੇ ਲਿਖਦਿਆਂ ਪਟਿਆਲਾ ਰਿਆਸਤ ਵਿੱਚ ਆਪਣੇ ਇਕ ਅਹੁਦੇ ਨੂੰ 'ਇਨਸਪੈਕਟਰ ਧਰਮ ਅਰਥ ਮਹਿਕਮਾ ਡਿਊਡੀ ਮੁਅਲਾ, ਪਟਿਆਲਾ' ਲਿਖਿਆ ਹੈ। ਪੰਜਾਬ ਕੋਸ਼ ਦੇ ਇੰਦਰਾਜ ਅਨੁਸਾਰ ਗੁਰਬਖਸ਼ ਸਿੰਘ ਕੇਸਰੀ "ਪਟਿਆਲਾ ਰਿਆਸਤ ਦੀ ਕਈ ਸਾਲ ਨੌਕਰੀ ਕਰਨ ਪਿੱਛੋਂ ਰਿਟਾਇਰ ਹੋਇਆ।" ਸ਼ਮਸ਼ੇਰ ਸਿੰਘ ਅਸ਼ੋਕ ਨੇ, ਖਾਲਸਾ ਪਾਰਲੀਮੈਂਟ ਗਜ਼ਟ ਵਿੱਚ ਛਪੇ ਲੇਖ ਵਿੱਚ ਲਿਖਿਆ ਹੈ ਕਿ 1926 ਵਿੱਚ ਪਟਿਆਲਾ ਰਿਆਸਤ ਦੀ ਨੌਕਰੀ ਛੱਡਣ ਵੇਲੇ ਕੇਸਰੀ ਜੀ ਦੀ ਉਮਰ 55 ਸਾਲ ਸੀ। ਫਿਰ ਉਹ ਆਪਣੇ ਪਿੰਡ ਹਸਨਪੁਰ ਆ ਗਏ ਸਨ।

ਖਾਲਸਾ ਪਾਰਲੀਮੈਂਟ ਗਜ਼ਟ ਦੇ ਸਤੰਬਰ-ਅਕਤੂਬਰ, 1912 (ਗੁਰੂ ਨਾਨਕ ਸ਼ਾਹੀ ਸੰਮਤ 444) ਅੰਕ ਵਿੱਚ ਕੇਸਰੀ ਜੀ ਦਾ ਇਕ ਲੇਖ 'ਸ੍ਰੀਮਾਨ ਪੰਥ ਰਤਨ ਬਾਬੂ ਤੇਜਾ ਸਿੰਘ' ਛਪਿਆ। ਇਸ ਵਿੱਚ ਕੇਸਰੀ ਜੀ ਨੇ ਬਾਬੂ ਤੇਜਾ ਸਿੰਘ ਨਾਲ ਹੋਏ ਪਰਸਪਰ ਪੱਤਰ-ਵਿਹਾਰ ਬਾਰੇ ਲਿਖਿਆ ਹੈ। ਇਸ ਅਨੁਸਾਰ ਬਾਬੂ ਤੇਜਾ ਸਿੰਘ ਨੇ ਖਾਲਸਾ ਪਾਰਲੀਮੈਂਟ ਗਜ਼ਟ ਵਿੱਚ ਛਪਣ ਲਈ ਆਉਂਦੀਆਂ ਕਵਿਤਾਵਾਂ ਦੀ ਸੁਧਾਈ ਕਰਨ ਲਈ ਕੇਸਰੀ ਜੀ ਨੂੰ ਬੇਨਤੀ ਕੀਤੀ ਸੀ। ਕੇਸਰੀ ਜੀ ਨੇ ਇਹ ਸੇਵਾ ਪ੍ਰਵਾਨ ਕਰ ਲਈ ਸੀ। ਇਕ ਪੱਤਰ ਵਿੱਚ ਬਾਬੂ ਜੀ ਨੇ ਲਿਖਿਆ ਕਿ "ਭਾਈ ਮਹਿੰਦਰ ਸਿੰਘ ਜੀ ਦੀ ਜ਼ਬਾਨੀ ਪਤਾ ਲੱਗਿਆ ਜੋ ਆਪ ਨੂੰ ਦਫਤਰ ਵਿੱਚ ਵਧੀਕ ਕੰਮ ਹੈ ਜਿਸ ਦੇ ਕਾਰਨ ਆਪ ਨੂੰ ਰਾਤ ਦੇ ਇੱਕ ਵਜੇ ਤਕ ਅਪਨੇ ਘਰ ਉਸ ਕਵਿਤਾ ਦੀ ਸੁਧਾਈ ਕਰਨੀ ਪਈ।"

ਇਹ ਦਫਤਰ ਕਿਹੜਾ ਸੀ ਜਿਸ ਵਿੱਚ ਕੇਸਰੀ ਜੀ ਉੱਤੇ ਕੰਮ ਦਾ ਇੰਨਾ ਭਾਰ ਸੀ? ਨਿਸਚੇ ਹੀ ਇਹ ਰਿਆਸਤ ਪਟਿਆਲਾ ਵਿੱਚ ਉਨ੍ਹਾਂ ਦੀ ਨੌਕਰੀ ਵੇਲੇ ਦਾ ਹੀ ਦਫਤਰ ਸੀ। ਕੇਸਰੀ ਜੀ ਦਾ ਪੰਚ ਖਾਲਸਾ ਦੀਵਾਨ ਨਾਲ ਸੰਪਰਕ ਚਿੱਠੀ-ਪੱਤਰ ਰਾਹੀਂ ਹੀ ਸੀ। ਉਹ ਆਪਣੇ ਜੀਵਨ-ਕਾਲ ਵਿੱਚ ਦੋ ਕੁ ਵਾਰੀ ਹੀ ਪੰਚ ਖਾਲਸਾ ਦੀਵਾਨ ਦੇ ਕੇਂਦਰ ਭਸੌੜ ਗਏ ਸਨ। ਬਾਬੂ ਜੀ ਆਪਣੇ ਪੱਤਰਾਂ ਵਿੱਚ ਕੇਸਰੀ ਜੀ ਨੂੰ 'ਸ੍ਰੀਮਾਨ ਖਾਲਸਾ ਬੀਰ ਭਰਾਤਾ, ਕਵੀਰਾਜ ਭਾ: ਗੁਰਬਖਸ਼ ਸਿੰਘ ਜੀ ਸਾਹਿਬ' ਆਦਿ ਸ਼ਬਦਾਂ ਨਾਲ ਸੰਬੋਧਨ ਕਰਦੇ ਸਨ। ਇਹ ਸੰਭਵ ਹੈ ਕਿ ਕੇਸਰੀ ਜੀ ਪੰਚ ਖਾਲਸਾ ਦੀਵਾਨ ਦੇ ਕੰਮਾਂ ਵੱਲ, ਜਿਨ੍ਹਾਂ ਵਿੱਚ ਖਾਲਸਾ ਪਾਰਲੀਮੈਂਟ ਗਜ਼ਟ ਦਾ ਆਨਰੇਰੀ ਐਡੀਟਰ ਹੋਣਾ ਵੀ ਸ਼ਾਮਲ ਹੈ, ਵਧੇਰੇ ਰੁਚਿਤ

ਹੋਣ ਕਾਰਨ ਰਿਆਸਤ ਪਟਿਆਲਾ ਦੀ ਨੌਕਰੀ ਤੋਂ ਅਲਹਿਦਾ ਹੋ ਗਏ ਹੋਣ।

*(ਨੋਟ: ਕੇਸਰੀ ਜੀ ਦੀ ਰਚਨਾ ਕਲਮ ਦੇ ਤਲਵਾਰ ਦਾ ਸੰਵਾਦ ਜਿਹੜੀ ਪਹਿਲੀ ਵਾਰ 3 ਜੂਨ 1915 ਨੂੰ ਛਪੀ, ਉੱਤੇ ਕੇਸਰੀ ਜੀ ਨੇ ਆਪਣਾ ਪਤਾ-'ਗੁਰਬਖਸ਼ ਸਿੰਘ 'ਕੇਸਰੀ' ਸਬ ਐਡੀਟਰ, ਪਟਿਆਲਾ ਗਜ਼ਟ, ਪਟਿਆਲਾ ਸਟੇਟ' ਲਿਖਿਆ ਹੈ। ਇਸ ਪਿੱਛੋਂ ਉਹ ਪੂਰੇ ਐਡੀਟਰ ਕਦੋਂ ਬਣੇ ਜਾਂ ਬਣੇ ਹੀ ਨਹੀਂ, ਇਸ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ।)*

## ਪਟਿਆਲਾ ਤੋਂ ਪਰਤਣ ਪਿਛੋਂ

ਪਟਿਆਲਾ ਤੋਂ ਪਰਤ ਕੇ ਕੇਸਰੀ ਜੀ ਮੁੱਖ ਤੌਰ ਉੱਤੇ ਆਪਣੇ ਪਿੰਡ ਹੀ ਰਹੇ। ਆਪਣੀ ਆਯੂ ਦੇ ਬਾਕੀ ਵਰ੍ਹੇ ਉਨ੍ਹਾਂ ਨੇ ਸਾਹਿਤ ਰਚਨਾ ਅਤੇ ਪੱਤਰਕਾਰੀ ਦੇ ਲੇਖੇ ਲਾਏ।

## ਪੱਤਰਕਾਰੀ

ਕੇਸਰੀ ਜੀ ਦਾ ਪੱਤਰਕਾਰੀ ਦੇ ਖੇਤਰ ਵਿੱਚ ਮਹੱਤਵਪੂਰਨ ਕਦਮ ਤਾਂ ਦਿੱਤ ਸਿੰਘ ਪੱਤ੍ਰਿਕਾ ਨੂੰ ਚਾਲੂ ਕਰਨ ਨਾਲ ਹੀ ਸ਼ੁਰੂ ਹੋ ਗਿਆ ਸੀ। ਫਿਰ ਰਿਆਸਤ ਪਟਿਆਲਾ ਦੀ ਨੌਕਰੀ ਦੇ ਅਰਸੇ ਵਿੱਚ ਪਟਿਆਲਾ ਗਜ਼ਟ ਦੀ ਸੰਪਾਦਨਾ ਕਰਦੇ ਰਹੇ। ਅਜਮੇਰ ਸਿੰਘ ਐਮ.ਏ. ਅਨੁਸਾਰ:

*"ਸੁਖ ਜੀਵਨ ਹਫਤਾਵਾਰ ਵਿੱਚ ਗੁਰਬਖਸ਼ ਸਿੰਘ ਕੇਸਰੀ ਦੇ ਲੇਖ ਛਪਦੇ ਹੁੰਦੇ ਸਨ। 1928 ਤੋਂ 1951 ਤਕ ਉਹ ਮਾਸਿਕ ਪੱਤਰ ਖਾਲਸਾ ਪਾਰਲੀਮੈਂਟ ਗਜ਼ਟ ਦਾ ਚੀਫ ਐਡੀਟਰ ਰਿਹਾ। ਇਸ ਤੋਂ ਇਲਾਵਾ, ਉਹ ਕਈ ਸਾਲ ਤੀਕ ਰੰਗੂਨ ਤੋਂ ਛਪਣ ਵਾਲੇ ਸਪਤਾਹਿਕ ਪੱਤਰ ਬਰਮਾ ਸਿੱਖ ਸਮਾਚਾਰ ਦਾ ਆਨਰੇਰੀ ਐਡੀਟਰ ਰਿਹਾ।"*

ਸ਼ਮਸ਼ੇਰ ਸਿੰਘ ਅਸ਼ੋਕ ਨੇ ਵੀ ਇਸ ਤੱਥ ਦੀ ਪੁਸ਼ਟੀ ਕੀਤੀ ਹੈ:

*"ਪਟਿਆਲੇ ਤੋਂ ਵਾਪਸ ਆ ਕੇ ਆਪ ਬ੍ਰਹਮਾ ਸਿੱਖ ਸਮਾਚਾਰ ਸਪਤਾਹਿਕ ਅਖਬਾਰ ਰੰਗੂਨ ਦੀ ਆਨਰੇਰੀ ਐਡੀਟਰੀ ਦੀ ਸੇਵਾ ਭੀ ਕਰਦੇ।"*

ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ:

*"ਕੇਸਰੀ ਜੀ ਸਿੱਖ ਮਿਸ਼ਨ ਰਸਾਲਾ ਕੁਆਲਾਲੰਪਰ, ਮਲਾਇਆ ਦੇ ਆਨਰੇਰੀ ਐਡੀਟਰ ਰਹੇ ਤੇ ਆਪ ਦੇ ਲੇਖ ਅਰ ਕਵਿਤਾ ਦੀ ਸ਼ੁਹਰਤ ਇਸ ਕਦਰ ਹੋਈ ਜੋ ਲਿਖ ਕੇ ਦੱਸਣ ਦੀ ਮੁਹਤਾਜ ਨਹੀਂ ਹੈ।"*

ਡਾ. ਤੇਜਵੰਤ ਮਾਨ ਨੇ ਪੱਤਰਕਾਰੀ ਦੇ ਲੇਖਕ ਕੁਲਦੀਪ ਸਿੰਘ ਦੇ ਹਵਾਲੇ ਨਾਲ ਲਿਖਿਆ ਹੈ ਕਿ:

"ਉਹ 1920 ਈ: ਵਿੱਚ ਲਾਹੌਰੋਂ ਨਿਕਲਣ ਵਾਲੇ ਰਣਜੀਤ ਦੇ ਸੰਪਾਦਕ ਰਹੇ।"

ਕੇਸਰੀ ਜੀ ਖਾਲਸਾ ਪਾਰਲੀਮੈਂਟ ਗਜ਼ਟ, ਪੰਚਖੰਡ ਭਸੌੜ ਦੇ 1951 ਤੋਂ ਲੈ ਕੇ ਅੱਗੇ ਕਦੋਂ ਤਕ ਆਨਰੇਰੀ ਐਡੀਟਰ ਰਹੇ, ਇਸ ਸੰਬੰਧੀ ਕੋਈ ਜਾਣਕਾਰੀ ਸਾਨੂੰ ਨਹੀਂ ਮਿਲ ਸਕੀ। ਉਨ੍ਹਾਂ ਦੇ ਚੀਫ ਐਡੀਟਰ ਰਹੇ ਹੋਣ ਬਾਰੇ ਵੀ ਸਾਡੇ ਕੋਲ ਸਬੂਤ ਨਹੀਂ ਹਨ। ਇਸ ਪਰਚੇ ਵਿੱਚ ਉਨ੍ਹਾਂ ਦੀਆਂ ਕਵਿਤਾਵਾਂ ਅਤੇ ਲੇਖ ਵੀ ਛਪਦੇ ਰਹੇ ਹਨ। ਖਾਲਸਾ ਪਾਰਲੀਮੈਂਟ ਗਜ਼ਟ, ਪੰਚਖੰਡ ਭਸੌੜ ਮੈਗਜ਼ੀਨ ਦੀਆਂ ਉਪਲਬਧ ਕੁਝ ਫਾਈਲਾਂ, ਜਿਨ੍ਹਾਂ ਉੱਤੇ ਕੇਸਰੀ ਜੀ ਦਾ ਨਾਂ ਆਨਰੇਰੀ ਐਡੀਟਰ ਦੇ ਤੌਰ 'ਤੇ ਛਪਦਾ ਹੁੰਦਾ ਸੀ, ਵਿੱਚ ਸ਼ਾਮਲ ਕੇਸਰੀ ਜੀ ਦੀਆਂ ਰਚਨਾਵਾਂ ਦਾ ਵੇਰਵਾ ਅੱਗੇ ਦਿੱਤਾ ਹੈ:

**ਜੂਨ-ਜੁਲਾਈ 1950 ਅੰਕ ਵਿੱਚ:**

- ਹਜ਼ੂਰ ! ਕੋਤਲ ਘੋੜਾ ਗਧਿਆ ਚੱਲਿਆ ਜੇ (ਲੇਖ), - ਸਾਡਾ ਪੰਥਕ ਗੀਤ (ਕਵਿਤਾ), - ਪਤੀ ਚੰਗਾ ਕਿ ਸੰਤ ? (ਕਵਿਤਾ), - ਵੱਡੀ ਉਮਰ ਦੀ ਸ਼ਾਦੀ (ਲੇਖ)

**ਮਈ-ਜੂਨ 1951 ਵਿੱਚ:**

-ਗੁਰਮਤ (ਲੇਖ), ਲਾਸਾਨੀ ਸ਼ਹੀਦ ਸਤਿਗੁਰੂ (ਕਵਿਤਾ), - ਮੌਤ ਵਿੱਚ ਜੀਵਨ ਦੇਣ ਵਾਲਾ ਦਾਤਾ (ਲੇਖ), - ਗਜ਼ਟ ਦਾ ਸਰੂਪ (ਕਵਿਤਾ), -ਜਾਪੁ ਸਾਹਿਬ (ਲੇਖ), -ਕਥ ਗਏ ਭਗਤ ਕਬੀਰ (ਕਵਿਤਾ) - ਦਾੜ੍ਹੀ ਨੂੰ ਵਸਮਾ (ਲੇਖ), -ਅਮੋਲਕ ਤੋਹਫਾ (ਲੇਖ), - ਜੋ ਕਿਛੁ ਕਰਹਿ ਸੋਈ ਅਬ ਸਾਰ

**ਜੂਨ- ਜੁਲਾਈ 1951 ਅੰਕ ਵਿੱਚ:**

-ਪਾਠਕਾਂ ਦੇ ਵੱਖੋ-ਵੱਖ ਸੁਭਾ (ਕਵਿਤਾ), - ਖਾਲਸਾ ਧਰਮ (ਲੇਖ), ਕਰਮਜਾਲ (ਕਵਿਤਾ), -ਰੋਟੀ ਕਪੜਾ (ਲੇਖ), -ਹਰ ਏਕ ਚੀਜ਼ ਢਾਈ ਆਨਾ (ਲੇਖ)

**ਸਤੰਬਰ-ਅਕਤੂਬਰ 1951 ਅੰਕ ਵਿੱਚ:**

ਬਾਬੂ ਜੀ ਦੀ ਯਾਦ (ਕਵਿਤਾ) ਪੰਨਾ 3, ਸੇਵਕ ਕੀ ਓੜਕਿ ਨਿਭਹੀ ਪ੍ਰੀਤ (ਲੇਖ), - ਅਮੋਲਕ ਤੋਹਫੇ ਦੀ ਭੇਟ (ਕਵਿਤਾ), -ਅਗ ਵਸਾਣ ਜਿਵੇਂ ਕੋਈ ਬੰਬਰ (ਕਵਿਤਾ)

**ਅਕਤੂਬਰ-ਨਵੰਬਰ 1951 ਅੰਕ ਵਿੱਚ:**

-ਮੂਲ ਮੰਤ੍ਰ (ਲੇਖ), -ਮੁਹੱਬਤ (ਕਵਿਤਾ)

-ਮੈਂ ਦੇਖੂੰਗੀ ਹੀਰ ਸਿਆਲ (ਕਵਿਤਾ), ਦੌਲਤ (ਕਵਿਤਾ)

ਦਸੰਬਰ-ਜਨਵਰੀ 1951 ਅੰਕ ਵਿੱਚ:

-ਖਾਲਸਾ ਜੀ ਨਿੱਤਨੇਮ ਕੀਤਾ ਕਰੋ (ਲੇਖ), -ਪ੍ਰੀਤਮ ਦੇ ਮਿਲਣ ਦੀ ਸੱਧਰ,

-ਪੰਥ ਸੇਵਾ (ਕਵਿਤਾ), -ਜੋ ਬ੍ਰਹਮੰਡੇ ਸੋਈ ਪਿੰਡੇ (ਕਵਿਤਾ), ਜੋ ਰਤਿ ਪੀਵਹਿ ਮਾਣਸਾ ਤਿਨ ਕਉ ਨਿਰਮਲ ਚੀਤ (ਲੇਖ)

-ਸੁਖ ਸ਼ਾਂਤੀ ਦਾ ਮੂਲ-ਮੰਤ੍ਰ (ਕਵਿਤਾ), ਸ਼ਰਾਬੀ ਵਲੋਂ ਅਸੀਸ (ਕਵਿਤਾ),

-ਸ਼ਾਨਾਦਾਰ ਸ਼ਹੀਦੀ ਸਮਾਗਮ, -ਪੰਚ ਖਾਲਸਾ ਦੀਵਾਨ ਤੇ ਉਸ ਦੇ ਸੇਵਕ 'ਕੁਰਬਾਨੀ ਪੁੰਜ ਸੇਵਕ' (ਲੇਖ)

ਜਨਵਰੀ-ਫਰਵਰੀ 1952 ਵਿੱਚ:

-ਮਨ ਦੇ ਅੰਦਰ ਜੋਤ ਜਗਾ (ਕਵਿਤਾ),-ਸਿੱਖ ਗੁਰੂ ਦੁਰਗਾ ਭਗਤ ਹਨ? (ਲੇਖ),

-ਸਿਰਲੱਥ ਸੇਵਕ (ਲੇਖ)

ਮਈ 1952 ਵਿੱਚ:

ਗਜ਼ਟ ਧਰਮ ਉਪਦੇਸ਼ ਦਾ ਮੰਬਾ ਹੈ (ਕਵਿਤਾ)

ਜੂਨ 1952 ਅੰਕ ਵਿੱਚ:

-ਕਹਿਣੀ ਤੇ ਕਰਨੀ ਵਾਲਾ ਰਹਿਬਰ। (ਲੇਖ),-ਸੁਰਗਾਂ ਦੇ ਝੂਟੇ

## ਇਕ ਹੋਰ ਵਿਦਿਆਲਾ ਖੋਲ੍ਹਣਾ

ਅਜਮੇਰ ਸਿੰਘ ਐਮ.ਏ. ਅਨੁਸਾਰ:

*"1924 ਤਕ ਆਪ ਪਟਿਆਲੇ ਰਹੇ ਤੇ ਫੇਰ ਆਪਣੇ ਪਿੰਡ ਆ ਗਏ ਤੇ ਮੋਰਿੰਡੇ ਦੇ ਨੇੜੇ ਮਾਨਪੁਰ ਵਿੱਚ ਇੱਕ ਵਿਦਿਆਲਾ ਸ਼ੁਰੂ ਕਰ ਦਿੱਤਾ।"*

ਇਸ ਵਿਦਿਆਲੇ ਦੇ ਖੋਲ੍ਹਣ ਬਾਰੇ ਸਾਡੇ ਕੋਲ ਹੋਰ ਕੋਈ ਜਾਣਕਾਰੀ ਨਹੀਂ ਹੈ। ਅਜਮੇਰ ਸਿੰਘ ਨੇ ਪੰਜਾਬੀ ਟ੍ਰਿਬਿਊਨ ਵਾਲੇ ਲੇਖ ਵਿੱਚ ਹੀ ਲਿਖਿਆ ਹੈ ਕਿ ਪਿਛਲੀ ਉਮਰ ਵਿੱਚ ਕੇਸਰੀ ਜੀ ਨੇ ਆਪਣੇ ਪਿੰਡ ਖੇਤੀ ਕਰਨੀ ਸ਼ੁਰੂ ਕਰ ਦਿੱਤੀ ਸੀ। ਅਖੀਰ ਦਮ ਤਕ ਕਵਿਤਾ ਲਿਖਣ ਦੀ ਉਨ੍ਹਾਂ ਦੀ ਲਗਨ ਜਿਉਂ ਦੀ ਤਿਉਂ ਕਾਇਮ ਰਹੀ।

## ਕੇਸਰੀ ਜੀ ਦੇ ਅੰਤਲੇ ਦਿਨ

ਰਣਜੋਧ ਸਿੰਘ ਗਿੱਲ ਅਨੁਸਾਰ ਉਨ੍ਹਾਂ ਦਿਨਾਂ ਵਿੱਚ ਕੇਸਰੀ ਜੀ ਦੀ ਨਿਗ੍ਹਾ ਬਹੁਤ ਕਮਜ਼ੋਰ ਹੋ ਗਈ ਸੀ। ਇਸ ਸਬੰਧ ਵਿੱਚ ਉਨ੍ਹਾਂ ਨੇ ਅੱਖਾਂ ਦਾ ਓਪਰੇਸ਼ਨ ਕਰਵਾਇਆ ਹੋਇਆ ਸੀ। ਅੱਖਾਂ ਉੱਤੇ ਕਾਲੀ ਐਨਕ, ਨਾਲ ਹਰੀ ਪੱਟੀ ਬੰਨ੍ਹੀ ਹੋਈ, ਉਹ ਚੁਬਾਰੇ ਉੱਤੇ ਸੁੱਤੇ ਹੋਏ ਆਪਣੇ ਪੁੱਤ ਕੋਲ ਕੋਈ ਸਲਾਹ ਕਰਨ ਗਏ ਸਨ। ਉਤਰਨ ਵੇਲੇ ਪੌੜਸਾਲ ਤੋਂ ਪੈਰ ਫਿਸਲ ਗਿਆ ਅਤੇ ਉਹ ਹੇਠਾਂ ਫਰਸ਼ ਉੱਤੇ ਸਿਰ ਭਾਰ ਆ ਡਿੱਗੇ। ਇਕ ਡੂੰਘੀ ਹੂੰਗਰ ਹੀ ਵੱਜੀ ਕਿ ਸਭ ਨੂੰ ਸਦੀਵੀ ਵਿਛੋੜਾ ਦੇ ਗਏ। ਹੋਰ ਕੋਈ ਤਕਲੀਫ ਨਾ ਹੋਈ। ਸੰਖਿਆ ਕੋਸ਼ ਦੇ ਅਰੰਭ ਵਿੱਚ 8.8.61 ਨੂੰ ਲਿਖੀ 'ਜਾਣ-ਪਛਾਣ' ਵਿੱਚ ਅਜਮੇਰ ਸਿੰਘ ਐਮ.ਏ. ਗੁਰਬਖਸ਼ ਸਿੰਘ ਕੇਸਰੀ ਦਾ ਦੇਹਾਂਤ 12 ਮਾਰਚ 1958 ਨੂੰ ਹੋਇਆ ਦੱਸਿਆ। ਅਜਮੇਰ ਸਿੰਘ ਨੇ ਹੀ ਕਿਸੇ ਹੋਰ ਥਾਂ ਕੇਸਰੀ ਜੀ ਦਾ ਦੇਹਾਂਤ ਮਈ 1958 ਨੂੰ ਹੋਇਆ ਲਿਖਿਆ ਹੈ। ਕੇਸਰੀ ਜੀ ਆਪਣੀ ਉਮਰ ਦੇ ਅੰਤਲੇ ਵਰ੍ਹਿਆਂ ਵਿੱਚ ਕਈ ਕਾਰਨਾਂ ਕਰਕੇ ਕਾਫੀ ਪ੍ਰੇਸ਼ਾਨ ਰਹੇ। ਇਕ ਕਾਰਨ ਸੀ ਉਨ੍ਹਾਂ ਦੀ ਜੀਵਨ-ਸਾਥਣ ਦਾ ਚਲਾਣਾ ਕਰ ਜਾਣਾ। ਪ੍ਰੇਸ਼ਾਨੀ ਦਾ ਦੂਜਾ ਕਾਰਨ ਸੀ ਉਨ੍ਹਾਂ ਦੀਆਂ ਕਈ ਸਾਰੀਆਂ ਪੁਸਤਕਾਂ ਦਾ ਅਣਛਪੇ ਰਹਿ ਜਾਣਾ। ਇਸ ਤੋਂ ਇਲਾਵਾ ਬੁਢੇਪੇ ਕਾਰਨ ਸਰੀਰ ਵਿੱਚ ਕਾਫੀ ਕਮਜ਼ੋਰੀ ਆ ਗਈ ਸੀ। ਕੇਸਰੀ ਜੀ ਦੇ ਦੋਹਤਰੇ ਰਣਜੋਧ ਸਿੰਘ ਗਿੱਲ ਨੇ ਲਿਖਿਆ ਹੈ ਕਿ 'ਕੁੱਝ ਨਾ ਕਰ ਸਕਣ ਦੀ ਬੇਬਸੀ ਨੇ ਉਨ੍ਹਾਂ ਨੂੰ ਝੰਜੋੜ ਦਿੱਤਾ। ਉਹ ਕੁਝ ਉਦਾਸ ਰਹਿਣ ਲੱਗ ਪਏ ਸਨ। ਮੇਰੀ ਬੀਬੀ (ਮਾਤਾ) ਨੂੰ ਕਹਿੰਦੇ ਸਨ ਸ਼ਾਇਦ ਮੇਰਾ ਵਕਤ ਨਜ਼ਦੀਕ ਆ ਗਿਆ ਹੈ ਕਿਉਂਕਿ ਅੱਜ-ਕੱਲ੍ਹ ਮੇਰਾ ਨਿੱਤ-ਨੈਮ ਪੂਰਾ ਨਹੀਂ ਹੁੰਦਾ।"

*ਬਾਕੀ ਅਗਲੇ ਅੰਕ 'ਚ*

----- 0 -----

# ਰੂਹਾਨੀਅਤ ਨਾਲ ਭਰਪੂਰ ਬਹਾਦਰ ਯੋਧਾ

# ਗੁਰੂ ਨਾਨਕ



ਰਣਜੀਤ ਸਿੰਘ ਸੇਵਾ
ਮੁਕਤ ਹੈਡਮਾਸਟਰ
ਸਟੇਟ ਤੇ ਨੈਸ਼ਨਲ ਐਵਾਰਡੀ
98155-15436

ਜਦੋਂ ਅਸੀਂ ਗੁਰੂ ਨਾਨਕ ਦੇਵ ਜੀ ਦੇ ਜੀਵਨ ਤੇ ਝਾਤ ਮਾਰਦੇ ਹਾਂ ਤਾਂ ਸਾਨੂੰ ਉਹਨਾਂ ਦੇ ਜੀਵਨ ਦੇ ਹਰ ਪਹਿਲੂ ਵਿੱਚ ਵਚਿਤਰਤਾ ਦਿਖਾਈ ਦਿੰਦੀ ਹੈ। ਆਮ ਲੋਕਾਈ ਗੁਰੂ ਨਾਨਕ ਦੇਵ ਜੀ ਨੂੰ ਸੰਤ, ਭਗਤ ਅਤੇ ਸ਼ਾਂਤੀ ਦੇ ਪੁੰਜ ਦੇ ਰੂਪ ਵਿੱਚ ਹੀ ਵੇਖਦੀ ਹੈ। ਉਹਨਾਂ ਦਾ ਪ੍ਰਭਾਵ ਕੇਵਲ ਨਾਮ ਖੁਮਾਰੀ ਵਾਲਾ ਹੈ। ਚਿਤਰਕਾਰਾਂ ਨੇ ਜੋ ਮਨੋਕਲਪਿਤ ਚਿਤਰ ਗੁਰੂ ਸਾਹਿਬ ਦੇ ਬਣਾਏ ਹਨ ਉਹਨਾਂ ਤੋਂ ਵੀ ਇਹੀ ਪ੍ਰਭਾਵ ਪ੍ਰਗਟ ਹੁੰਦਾ ਹੈ। ਉਹਨਾਂ ਦੀ ਬਾਣੀ ਵਿੱਚ ਪ੍ਰਮਾਤਮਾ ਦੀ ਸਿਫਤ ਸਲਾਹ, ਪ੍ਰੇਮ, ਵੈਰਾਗ ਅਤੇ ਤੜਪ ਹੈ। ਗੁਰੂ ਸਾਹਿਬ ਦੇ ਜੀਵਨ ਦਾ ਇਹ ਇੱਕ ਪੱਖ ਹੈ। ਆਪ ਜੀ ਮਹਾਨ ਬਖਸ਼ੀਅਤ ਦਾ ਇੱਕ ਹੋਰ ਪੱਖ ਜਿਸ ਨੂੰ ਆਮ ਕਰਕੇ ਬਹੁਤ ਇਤਿਹਾਸਕਾਰਾਂ ਨੇ ਅਣਗੌਲਿਆਂ ਹੀ ਕੀਤਾ ਹੈ ਉਹ ਹੈ ਆਪ ਜੀ ਦੀ ਸੂਰਬੀਰਤਾ, ਬਹਾਦਰੀ ਤੇ ਦਲੇਰੀ।

ਗੁਰੂ ਸਾਹਿਬ ਭਗਤ ਸਨ ਪਰ ਕਾਇਰ ਨਹੀਂ ਸਨ ਸਗੋਂ ਬਹਾਦਰ ਤੇ ਸੂਰਬੀਰ ਭਗਤ ਸਨ। ਬਹਾਦਰੀ ਜਾਂ ਸੂਰਬੀਰਤਾ ਕੇਵਲ ਬਾਹੂ ਬਲ ਦੇ ਦਿਖਾਵੇ ਦਾ ਨਾਮ ਨਹੀਂ ਤੇ ਨਾ ਹੀ ਇਹ ਸਰਹਦ ਉਤੇ ਦੁਸ਼ਮਨ ਨਾਲ ਟੱਕਰ ਲੈ ਸਕਣ ਦਾ ਨਾਮ ਹੈ, ਇਹ ਤਾਂ ਸਗੋਂ ਸੂਰਬੀਰਾਂ ਵਾਲਾ ਸਾਹਸ, ਹੌਂਸਲਾ ਤੇ ਅਣਖ ਹੈ। ਜੋ ਮਨੁੱਖ ਸੱਚ ਲਈ ਡਟਦਾ ਨਹੀਂ ਅਤੇ ਨਿਆਂ ਲਈ ਅਵਾਜ ਬੁਲੰਦ ਨਹੀਂ ਕਰਦਾ ਉਹ ਸੂਰਬੀਰ ਨਹੀਂ ਹੋ ਸਕਦਾ। ਗੁਰੂ ਨਾਨਕ ਸਾਹਿਬ ਵਿੱਚ ਸੱਚ ਨੂੰ ਸੱਚ ਤੇ ਕੱਚ ਨੂੰ ਕੱਚ ਕਹਿਣ ਦੀ ਜੁਰਅਤ ਸੀ। ਉਹ ਝੂਠ, ਫਰੇਬ, ਪਖੰਡ ਤੇ ਧੋਖੇ ਨੂੰ ਖੰਡਨ ਦਾ ਸਾਹਸ ਰੱਖਦੇ ਸਨ। ਜਿਹਨਾਂ ਨੇ ਇਸ ਸੱਚ ਦੇ ਮਾਰਗ ਨੂੰ ਅਪਨਾਉਣਾ ਹੈ ਅਤੇ ਕੱਚ ਦੇ ਮਾਰਗ ਨੂੰ ਤਿਆਗਣਾ ਹੈ। ਉਹਨਾਂ ਲਈ ਆਪ ਜੀ ਦਾ ਇਹ ਉਪਦੇਸ਼ ਚਾਨਣ ਮੁਨਾਰਾ ਹੈ :-

*ਜਉ ਤਉ ਪ੍ਰੇਮ ਖੇਲਣ ਕਾ ਚਾਉ*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰ ਧਰੀਜੈ॥*
*ਸਿਰ ਦੀਜੈ ਕਾਣਿ ਨਾ ਕੀਜੈ॥*
*(ਸਲੋਕ ਵਾਰਾਂ ਤੇ ਵਧੀਕ ਪੰਨਾ 1412)*

ਅਜਿਹਾ ਬਹਾਦਰ ਯੋਧਾ ਕਿਸੇ ਵੀ ਰਾਜਸੀ, ਧਾਰਮਿਕ ਭਾਈਚਾਰਕ ਜਾਂ ਸਮਾਜ ਵਿਰੋਧ ਦੀ ਪ੍ਰਵਾਹ ਨਹੀਂ ਕਰਦਾ ਸਗੋਂ ਸੱਚ ਲਈ ਯੁੱਧ ਵਿੱਚ ਜੂਝਣ ਵਾਸਤੇ ਹਮੇਸ਼ਾਂ ਤਿਆਰ ਰਹਿੰਦਾ ਹੈ। ਗੁਰੂ ਨਾਨਕ ਦੇਵ ਜੀ ਵਰਗਾ ਸੂਰਬੀਰ ਯੋਧਾ ਹੀ ਬਾਬਰ ਨੂੰ ਜਾਬਰ ਕਹਿਣ ਦੀ ਦਲੇਰੀ ਰੱਖਦਾ ਹੈ।

ਆਪ ਜੀ ਦੀਆਂ ਜੀਵਨ ਸਾਖੀਆਂ ਵਿੱਚੋਂ ਸੱਚ ਨੂੰ ਸੱਚ ਤੇ ਕੱਚ ਨੂੰ ਕੱਚ ਕਹਿਣ ਦੀ ਜੁਰਅਤ ਦਿਖਾਈ ਦਿੰਦੀ ਹੈ। ਉਹਨਾਂ ਵਿੱਚ ਕੂੜ ਦੀ ਨਿਖੇਧੀ ਕਰਨ ਦਾ ਸਾਹਸ ਹੈ। ਪਖੰਡ ਨੂੰ ਭੰਡਣ ਦੀ ਦਲੇਰੀ ਹੈ। ਉਹ ਇਕੱਲੇ ਹੀ ਕਿਸੇ ਧਾਰਮਿਕ, ਰਾਜਸੀ ਜਾਂ ਸਮਾਜਿਕ ਸ਼ਕਤੀ ਦੇ ਅਨਿਆਂ ਅੱਗੇ ਡਟ ਸਕਦੇ ਹਨ

ਜਨੇਊ ਦੀ ਰਸਮ ਹਿੰਦੂ ਸਮਾਜ ਵਿੱਚ ਬੜੀ ਮਹੱਤਵ ਪੂਰਨ ਰਸਮ ਹੈ। ਮਹਿਤਾ ਕਾਲੂ ਜੀ ਚੰਗੇ ਘਰਾਣੇ ਦੇ, ਉਚ-ਪਦਵੀ ਵਾਲੇ ਅਤੇ ਸਮਾਜ ਵਿੱਚ ਚੰਗਾ ਰੁਤਬਾ ਰੱਖਣ ਵਾਲੇ ਪਤਵੰਤੇ ਸੱਜਣ ਸਨ। ਪੁੱਤਰ ਨਾਨਕ ਨੂੰ ਜਨੇਊ ਪਾਉਣ ਸਮੇਂ ਉਹਨਾਂ ਦੀ ਬਰਾਦਰੀ ਤੇ ਭਾਈਚਾਰੇ ਦੇ ਵੱਡੇ ਵੱਡੇ ਲੋਕ ਇਕੱਠੇ ਹੋਏ ਹੋਣਗੇ। ਪੰਡਤ ਵੀ ਉਸ ਸਮੇਂ ਸਮਾਜ ਦਾ ਮੰਨਿਆ ਪਰਮੰਨਿਆ ਆਗੂ ਸੀ। ਏਨੇ ਵੱਡੇ ਇਕੱਠ ਵਿੱਚ

ਹਜ਼ਾਰਾਂ ਵਰ੍ਹਿਆਂ ਤੋਂ ਚਲੀ ਆ ਰਹੀ ਰਸਮ ਤੇ ਟੀਕਾ ਟਿੱਪਣੀ ਕਰਨੀ ਕੋਈ ਸੌਖੀ ਖੇਡ ਨਹੀਂ ਸੀ। ਗੁਰੂ ਨਾਨਕ ਸਾਹਿਬ ਨੇ ਕੇਵਲ ਟੀਕਾ ਟਿੱਪਣੀ ਹੀ ਨਹੀਂ ਕੀਤੀ ਸਗੋਂ ਜਨੇਊ ਪਾਉਣ ਸਮੇਂ ਸਾਰਿਆਂ ਦੇ ਸਾਹਮਣੇ ਪੰਡਤ ਦਾ ਹੱਥ ਫੜ ਲੈਣ ਅਤੇ ਜਨੇਊ ਪਾਉਣ ਤੋਂ ਇਨਕਾਰ ਕਰਨਾ ਇਹ ਇੱਕ ਐਲਾਨ ਹੀ ਸੀ ਕਿ ਭਾਵੇਂ ਮੇਰਾ ਜਨਮ ਹਿੰਦੂ ਪਰਿਵਾਰ ਵਿੱਚ ਹੀ ਹੋਇਆ ਹੈ ਪਰ ਮੇਰਾ ਧਰਮ ਇਸ ਤੋਂ ਵੱਖਰਾ ਹੀ ਹੋਵੇਗਾ। ਅਜਿਹਾ ਦਲੇਰੀ ਵਾਲਾ ਫੈਸਲਾ ਆਤਮਿਕ ਤੌਰ ਤੇ ਸੱਚ ਨਾਲ ਜੁੜਿਆ ਹੋਇਆ ਕੋਈ ਗੁਰੂ ਨਾਨਕ ਸਾਹਿਬ ਵਰਗਾ ਸੂਰਬੀਰ ਪੈਗੰਬਰ ਹੀ ਲੈ ਸਕਦਾ ਹੈ। ਆਪ ਨੇ ਜਨੇਊ ਦਾ ਖੰਡਨ ਇਸ ਲਈ ਕੀਤਾ ਕਿਉਂਕਿ ਇਸ ਦੇ ਧਾਰਨ ਕਰਨ ਨਾਲ ਆਤਮਾ ਦਾ ਪ੍ਰਮਾਤਮਾ ਨਾਲ ਮਿਲਾਪ ਨਹੀਂ ਸੀ ਹੋ ਸਕਦਾ। ਆਪ ਨੇ ਬੜੀ ਦ੍ਰਿੜਤਾ ਨਾਲ ਪੰਡਿਤ ਨੂੰ ਸੱਚ ਨੂੰ ਧਾਰਨਾ ਵਾਲੇ ਜਨੇਊ ਬਾਰੇ ਦੱਸਿਆ ਅਤੇ ਨਾਲ ਹੀ ਕਿਹਾ ਕਿ ਹੇ ਪੰਡਿਤ ਜੇ ਤੇਰੇ ਕੋਲ ਅਜਿਹੇ ਗੁਣਾਂ ਵਾਲਾ ਜਨੇਊ ਹੈ ਤਾਂ ਮੇਰੇ ਗਲ ਵਿੱਚ ਪਾ ਦੇ। ਉਸ ਜਨੇਊ ਬਾਰੇ ਆਪ ਨੇ ਪੰਡਿਤ ਨੂੰ ਇਸ ਤਰ੍ਹਾਂ ਸਮਝਾਇਆ।

**ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਂਡੇ ਘਤੁ॥**

*ਜਦੋਂ ਆਪ ਵੇਈਂ ਨਦੀ ਤੋਂ ਬਾਹਰ ਆਏ ਤਾਂ ਨਾਹਰਾ ਲਾਇਆ - ਨਾ ਕੋਈ ਹਿੰਦੂ ਨਾ ਮੁਸਲਮਾਨ।*

ਇਹ ਪਤਾ ਲੱਗਣ ਤੇ ਨਵਾਬ ਦੌਲਤ ਖਾਨ ਤੇ ਸੁਲਤਾਨਪੁਰ ਦਾ ਵੱਡਾ ਕਾਜੀ ਕਹਿਣ ਲੱਗਾ ਕਿ ਜੇ ਸਾਰੀ ਖਲਕਤ ਵਿੱਚ ਖ਼ਾਲਿਕ ਵਸਦਾ ਹੈ ਤਾਂ ਸਾਡੇ ਨਾਲ ਮਸਜਿਦ ਵਿੱਚ ਚਲ ਕੇ ਨਮਾਜ ਪੜ੍ਹੋ। ਗੁਰੂ ਜੀ ਨੇ ਇਸ ਸੱਦੇ ਨੂੰ ਪ੍ਰਵਾਨ ਕੀਤਾ। ਮਸਜਿਦ ਵਿੱਚ ਨਮਾਜ ਪੜ੍ਹਨ ਆਏ ਸਾਰੇ ਮੁਸਲਮਾਨਾਂ ਦੇ ਅੱਗੇ ਖੜ੍ਹੇ ਹੋ ਕੇ ਕਾਜ਼ੀ ਨੇ ਨਮਾਜ਼ ਪੜ੍ਹਨੀ ਸ਼ੁਰੂ ਕੀਤੀ। ਸਤਿਗੁਰੂ ਜੀ ਨੇ ਨਮਾਜ਼ ਪੜ੍ਹਦੇ ਕਾਜ਼ੀ ਵੱਲ ਧਿਆਨ ਨਾਲ ਵੇਖਿਆ ਤੇ ਫਿਰ ਹੱਸ ਪਏ ਅਤੇ ਬਾਹਰ ਆ ਗਏ। ਮੁਸਲਮਾਨੀ ਰਾਜ ਤੋਂ ਮੁਸਲਮਾਨਾ ਦਾ ਹੀ ਧਰਮ ਅਸਥਾਨ - ਮਸਜਿਦ ਜਿਸ ਵਿੱਚ ਸੁਲਤਾਨਪੁਰ ਦਾ ਸਭ ਤੋਂ ਵੱਡਾ ਹਾਕਮ ਤੇ ਵੱਡਾ ਕਾਜ਼ੀ ਤੇ ਸੈਂਕੜੇ ਮੁਸਲਮਾਨ ਸ਼ਾਮਿਲ ਹੋਣ, ਉਸ ਸਮੇਂ ਕਿਸੇ ਸੂਰਮੇ ਮਰਦ ਦੀ ਹੀ ਹਿੰਮਤ ਸੀ ਕਿ ਨਮਾਜ ਪੜ੍ਹਦੇ ਕਾਜ਼ੀ ਦਾ ਮਜ਼ਾਕ ਉਠਾਏ ਤੇ ਮਸਜਿਦ ਵਿੱਚੋਂ ਬਾਹਰ ਨਿੱਕਲ ਜਾਏ। ਪ੍ਰੰਤੂ ਗੁਰੂ ਜੀ ਵਿੱਚ ਸੱਚ ਕਹਿਣ ਦੀ ਦਲੇਰੀ ਸੀ। ਉਹਨਾਂ ਨੇ ਬੇਝਿਜਕ ਹੋ ਕੇ ਕਹਿ ਦਿੱਤਾ ਕਿ ਜੇ ਮਨ ਹੀ ਨਮਾਜ ਵਿੱਚ ਨਾ ਹੋਵੇ ਤਾਂ ਰਸਨਾ ਨਾਲ ਲਫ਼ਜ਼ ਪੜ੍ਹਨ ਦਾ ਕੀ ਫਾਇਦਾ। ਅਜਿਹੀ ਪੜ੍ਹੀ ਹੋਈ ਨਮਾਜ਼ ਅੱਲਾ ਦੇ ਦਰ ਤੇ ਕਬੂਲ ਨਹੀਂ।

ਗੁਰੂ ਨਾਨਕ ਦੇਵ ਜੀ ਨੇ ਨਿਮਾਜ ਵਾਲੀ ਘਟਨਾ ਤੋਂ ਬਾਅਦ ਸੋਚ ਵਿਚਾਰ ਕੇ ਉਦਾਸੀਆਂ ਦੇ ਪ੍ਰੋਗਰਾਮ ਦਾ ਐਲਾਨ ਕੀਤਾ ਅਤੇ ਮੋਦੀਖਾਨੇ ਦੀ ਨੌਕਰੀ ਤਿਆਗ ਦਿੱਤੀ। ਆਪਣੇ ਸਹੁਰਾ ਸਾਹਿਬ ਮੂਲ ਚੰਦ ਜੀ ਨੂੰ ਇਸ ਦੀ ਸੂਚਨਾ ਦਿੱਤੀ ਤੇ ਪਵਿਰਾਰ ਦੀ ਸਪੁਰਦਗੀ ਕੀਤੀ। ਤਲਵੰਡੀ ਵਿਖੇ ਮਾਤਾ ਪਿਤਾ ਨੂੰ ਖਬਰ ਦੇਣ ਲਈ ਪਹੁੰਚੇ। ਇਸ ਸਮੇ ਤੱਕ ਮਹਿਤਾ ਕਾਲੂ ਜੀ ਦੀ ਉਮਰ 67 ਵਰ੍ਹੇ ਹੋ ਚੁੱਕੀ ਸੀ। ਆਪਣੇ ਇਕਲੌਤੇ ਪੁੱਤਰ ਦਾ ਫੈਸਲਾ ਸੁਣ ਕੇ ਬਜ਼ੁਰਗ ਮਾਪਿਆਂ ਲਈ ਬੜਾ ਵੱਡਾ ਸਦਮਾ ਸੀ ਪਰ ਗੁਰੂ ਪਾਤਸ਼ਾਹ ਲਈ ਇੱਕ ਪਾਸੇ ਬਿਰਧ ਮਾਤਾ ਪਿਤਾ, ਸੁੰਦਰ ਸੁਸ਼ੀਲ ਪਤਨੀ, ਤੋਤਲੀ ਜਬਾਨ ਵਿੱਚ ਬੋਲਦੇ ਦੋ ਬੱਚੇ ਬਹੁਤ ਉਚ-ਪਦਵੀ ਦੀ ਨੌਕਰੀ ਤੇ ਸਾਰੇ ਇਲਾਕੇ ਵਿੱਚ ਸ਼ੋਹਰਤ ਅਤੇ ਦੂਜੇ ਪਾਸੇ ਲੱਖਾਂ ਗਰੀਬਾਂ ਦੇ ਬੁੱਢੇ ਮਾਪੇ ਸਨ ਜਿੰਨ੍ਹਾਂ ਨੂੰ ਰੱਬ ਦਾ ਖੌਫ ਭੁਲਾ ਕੇ ਉਚ ਜਾਤੀਏ ਤੇ ਜਰਵਾਣੇ ਹਾਕਮ ਪੈਰਾਂ ਹੇਠ ਲਿਤਾੜ ਰਹੇ ਸਨ। ਧਰਤੀ ਸਹਿਮੀ ਪਈ ਸੀ ਕੋਈ ਹਿੰਮਤ ਨਹੀਂ ਸੀ ਕਰਦਾ ਉਹਨਾਂ ਦੀ ਬਾਂਹ ਫੜਨ ਦੀ। ਇਹ ਕੰਮ ਕਿਸੇ ਸੂਰਮੇ ਮਰਦ ਦਾ ਸੀ ਤੇ ਉਹ ਸੂਰਮਾ ਮਰਦ ਪ੍ਰਗਟਿਆ ਗੁਰੂ ਨਾਨਕ ਪਾਤਸ਼ਾਹ। ਆਪ ਨੇ ਲੱਖਾਂ ਕਰੋੜਾਂ ਗਰੀਬ ਬੰਦਿਆਂ ਦੀ ਤਰਸਯੋਗ ਹਾਲਤ ਆਪਣੇ ਮਾਤਾ ਪਿਤਾ ਦੇ ਸਾਹਮਣੇ ਪੇਸ਼ ਕੀਤੀ। ਉਹਨਾਂ ਦੀ ਇਸ ਬਿਰਧ ਉਮਰ ਵਿੱਚ ਸੇਵਾ ਨਾ ਕਰ ਸਕਣੀ ਦੀ ਮਜਬੂਰੀ ਵੀ ਬਿਆਨ ਕੀਤੀ ਅਤੇ ਉਹਨਾਂ ਪਾਸੋਂ ਵਿਦਾਇਗੀ ਦੀ ਪ੍ਰਵਾਨਗੀ ਲਈ।

ਜਦੋਂ ਆਪ ਹਰਿਦੁਆਰ ਗਏ ਤਾਂ ਉਥੇ ਵੀ ਆਪ ਨੂੰ ਉਹਨਾਂ ਲੋਕਾਂ ਦਾ ਸਾਹਮਣਾ ਕਰਨਾ ਪਿਆ ਜੋ ਪ੍ਰਮਾਤਮਾ ਨਾਲੋਂ ਟੁੱਟ ਚੁੱਕੇ ਸਨ ਤੇ ਸੂਰਜ ਦੀ ਪੂਜਾ ਵਿੱਚ ਜੁੜੇ ਹੋਏ

ਸਨ। ਲੋਕ ਸੂਰਜ ਵੱਲ ਮੂੰਹ ਕਰਕੇ ਪਿਤਰ ਲੋਕ ਨੂੰ ਪਾਣੀ ਦੇ ਰਹੇ ਸਨ। ਗੁਰੂ ਸਾਹਿਬ ਵੀ ਗੰਗਾ ਵਿੱਚ ਜਾ ਵੜੇ ਤੇ ਸੂਰਜ ਤੋਂ ਉਲਟ ਦਿਸ਼ਾ ਵਿੱਚ ਪਾਣੀ ਸੁੱਟਣਾ ਸ਼ੁਰੂ ਕਰ ਦਿੱਤਾ। ਹਰਿਦੁਆਰ ਵਿਖੇ ਬ੍ਰਾਹਮਣਾਂ ਦੇ ਗੜ੍ਹ ਤੇ ਧਰਮ ਅਸਥਾਨ ਵਿੱਚ ਹਿੰਦੂ ਰਹੁਰੀਤਾਂ ਦੇ ਉਲਟ ਕੰਮ ਕਰਨਾ ਕੋਈ ਸੌਖੀ ਖੇਡ ਨਹੀਂ ਸੀ ਪਰ ਰੂਹਾਨੀਅਤ ਨਾਲ ਭਰਪੂਰ ਗੁਰੂ ਨਾਨਕ ਵਰਗਾ ਕੋਈ ਬਹਾਦਰ ਯੋਧਾ ਹੀ ਟੱਕਰ ਲੈ ਸਕਦਾ ਸੀ। ਆਪ ਨੇ ਇਸ ਨਾਟਕੀ ਢੰਗ ਰਾਹੀਂ ਲੋਕਾਂ ਨੂੰ ਇਹ ਦ੍ਰਿੜ ਕਰਵਾ ਦਿੱਤਾ ਕਿ ਉਹਨਾਂ ਦਾ ਸੂਰਜ ਨੂੰ ਦਿੱਤਾ ਹੋਇਆ ਪਾਣੀ ਪਿੱਤਰ ਲੋਕ ਵਿੱਚ ਨਹੀਂ ਪਹੁੰਚ ਸਕਦਾ।

ਗੁਰੂ ਸਾਹਿਬ ਨੇ ਧਰਮ ਦੀ ਕਿਰਤ ਕਰਨ ਦਾ ਉਪਦੇਸ਼ ਦਿੱਤਾ। ਇਹ ਗੁਰੂ ਨਾਨਕ ਸਾਹਿਬ ਦੀ ਦਲੇਰੀ ਹੀ ਸੀ ਕਿ ਉਹਨਾਂ ਨੇ ਸੈਦਪੁਰ ਦੇ ਵੱਡੇ ਹਾਕਮ ਮਲਕ ਭਾਗੋ ਨੂੰ ਇਹ ਸਪਸ਼ਟ ਕਹਿ ਦਿੱਤਾ ਕਿ ਗਰੀਬਾਂ ਦਾ ਖ਼ੂਨ ਚੂਸ ਕੇ ਕੀਤੀ ਕਮਾਈ ਵਿੱਚੋਂ ਦਾਨ ਪੁੰਨ ਕਰਨ ਨਾਲ ਉਹ ਕਮਾਈ ਹੱਦ ਹਲਾਲ ਦੀ ਨਹੀਂ ਬਣ ਜਾਂਦੀ। ਤੇਰੀਆਂ ਪੂੜੀਆਂ ਵਿੱਚੋਂ ਗਰੀਬਾਂ ਦੇ ਚੂਸੇ ਹੋਏ ਖ਼ੂਨ ਦੀ ਬੋ ਆਉਂਦੀ ਹੈ ਜਦ ਕਿ ਭਾਈ ਲਾਲੋ ਜੋ ਸੱਚਾ-ਸੁੱਚਾ ਕਿਰਤੀ ਹੈਂ ਉਸ ਦੀ ਕੋਧਰੇ ਦੀ ਰੋਟੀ ਵਿੱਚ ਦੁੱਧ ਵਰਗੀ ਮਿਠਾਸ ਹੈ। ਗਰੀਬਾਂ ਦਾ ਖ਼ੂਨ ਚੂਸ ਕੇ ਖਜਾਨੇ ਭਰ ਲੈਣਾ ਨੇਕ ਬੰਦਿਆਂ ਦਾ ਕੰਮ ਨਹੀਂ। ਜੋ ਮਨੁੱਖ ਕੱਪੜੇ ਨੂੰ ਖ਼ੂਨ ਦਾ ਦਾਗ਼ ਲੱਗ ਜਾਣ ਤੇ ਪਲੀਤ ਹੋਇਆ ਸਮਝਦਾ ਹੈ ਪਰ ਜੇ ਉਹੀ ਮਨੁੱਖ ਗਰੀਬਾਂ ਦੇ ਖ਼ੂਨ ਪਸੀਨੇ ਦੀ ਕਮਾਈ ਤੇ ਪਲਦਾ ਹੈ ਤਾਂ ਉਸ ਦਾ ਹਿਰਦਾ ਕਿਵੇ ਪਵਿੱਤਰ ਹੋ ਸਕਦਾ ਹੈ। ਆਪ ਨੇ ਫੁਰਮਾਇਆ : -

***ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥***

***ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲ ਚੀਤੁ॥ (ਵਾਰ ਮਾਝ ਕੀ ਪੰਨਾ 140)***

ਗੁਰੂ ਨਾਨਕ ਸਾਹਿਬ ਵਿੱਚ ਅਜਿਹੇ ਮਾਇਆ ਧਾਰੀਆਂ ਨੂੰ ਅੰਨਾ ਤੇ ਬੋਲਾ ਕਹਿ ਸਕਣੀ ਦੀ ਜ਼ੁਰਅਤ ਹੈ। ਗੁਰਬਾਣੀ ਦਾ ਫੈਸਲਾ ਹੈ -

**ਮਾਇਆ ਧਾਰੀ ਅਤਿ ਅੰਨਾ ਬੋਲਾ॥**

**ਸ਼ਬਦ ਨ ਸੁਣਈ ਬਹੁ ਰੋਲ ਘਚੋਲਾ। ॥**

*ਮਾਝ ਗਉੜੀ ਕੀ ਵਾਰ ਮ:੫ ਪੰਨਾ 313)*

ਗੁਰੂ ਨਾਨਕ ਦੇਵ ਜੀ ਭਾਈ ਮਰਦਾਨਾ ਸਮੇਤ ਉਸ ਦੇਸ਼ ਵਿੱਚ ਪਹੁੰਚੇ ਜਿਥੇ ਗੈਰ ਮੁਸਲਮਾਨਾਂ ਨੂੰ ਜਾਣ ਦੀ ਇਜਾਜਤ ਨਹੀਂ ਸੀ। ਹੋਰ ਮੱਤ ਵਾਲਿਆਂ ਨੂੰ ਉਥੇ ਕਾਫਰ ਕਹਿ ਕੇ ਜਾਨੋਂ ਮਾਰਨ ਤੋਂ ਵੀ ਸੰਕੋਚ ਨਹੀਂ ਸੀ ਕੀਤਾ ਜਾਂਦਾ। ਇਹ ਉਹ ਸਮਾਂ ਸੀ ਜਦੋਂ ਹਿਜਰੀ ਸਾਲ ਦੇ ਅਖੀਰਲੇ ਮਹੀਨੇ ਸਾਰੇ ਹਾਜੀ ਮੱਕੇ ਵਿਖੇ ਇਕੱਠੇ ਹੁੰਦੇ ਸਨ। ਨੌਂ ਰਾਤਾਂ ਦੇ ਮੁਕਾਮ ਤੋਂ ਬਾਅਦ ਅਗਲੇ ਦਿਨ ਜ਼ੁਲ-ਹਿਜਰ ਦੀ ਦਸਵੀਂ ਤਰੀਕ ਹੱਜ ਦਾ ਆਖਰੀ ਦਿਨ ਸੀ। ਹਾਜੀਆਂ ਦੀ ਸ਼ਰਧਾ ਚੋਟੀ ਤੇ ਪਹੁੰਚ ਚੁੱਕੀ ਸੀ ਤੇ ਉਹਨਾਂ ਨੇ 'ਖ਼ੁਦਾ ਦੇ ਘਰ' ਕਾਅਬੇ ਅੱਗੇ ਸਿਜਦਾ ਕਰਨਾ ਹੁੰਦਾ ਹੈ ਪਰ ਵੇਖੋ ਸ਼ੇਰ ਮਰਦ ਗੁਰੂ ਨਾਨਕ ਦੇਵ ਜੀ ਦੀ ਮਰਦਾਨਗੀ। ਹਾਜੀ ਜਿਸ ਥਾਂ ਨੂੰ ਕੇਵਲ ਖ਼ੁਦਾ ਦਾ ਘਰ ਮੰਨੀ ਬੈਠੇ ਸਨ; ਗੁਰੂ ਸਾਹਿਬ ਉਸ ਆਖਰੀ ਰਾਤ ਨੂੰ ਮਿਥੇ ਹੋਏ ਖ਼ੁਦਾ ਦੇ ਘਰ ਵੱਲ ਪੈਰ ਕਰਕੇ ਲੇਟ ਗਏ ਹਨ। ਸਵੇਰ ਸਾਰ ਹਾਜੀ ਇਕੱਠੇ ਹੋਏ ਤੇ ਰੌਲਾ ਪੈ ਗਿਆ। ਜੀਵਨ ਨਾ ਦੇ ਹਾਜੀ ਨੇ ਲੱਤ ਕੱਢ ਮਾਰੀ। ਪ੍ਰੰਤੂ ਸਚਾਈ ਨੂੰ ਪ੍ਰਗਟ ਕਰਨ ਵਾਸਤੇ ਸੂਰਮਾ ਜਾਨ ਜੋਖੋਂ ਵਿੱਚ ਪਾ ਸਕਦਾ ਹੈ। ਗੁਰੂ ਸਾਹਿਬ ਨੂੰ ਲੱਤਾਂ ਤੋਂ ਪਕੜ ਕੇ ਘਸੀਟਿਆ ਵੀ ਗਿਆ ਪਰ ਆਪ ਨੇ ਉਹਨਾਂ ਲੋਕਾਂ ਨੂੰ ਇਹ ਗੱਲ ਦ੍ਰਿੜ ਕਰਵਾ ਦਿੱਤੀ ਕਿ ਖ਼ੁਦਾ ਕੇਵਲ ਇੱਕ ਦਿਸ਼ਾ ਮੱਕੇ ਵਿੱਚ ਕੈਦ ਨਹੀਂ ਸਗੋਂ ਉਹ ਸਰਬ ਵਿਆਪਕ ਹੈ। ਆਪ ਨੇ ਫੁਰਮਾਇਆ : -

**ਸਰਬ ਜੋਤਿ ਤੇਰੀ ਪਸਰਿ ਰਹੀ॥**

**ਜਹ ਜਹ ਦੇਖਾ ਤਹ ਨਰ ਹਰ॥**

*ਰਾਮਕਲੀ ਮ: 1 ਪੰਨਾ 876*

ਗੁਰੂ ਸਾਹਿਬ ਵਿੱਚ ਇਹ ਦਲੇਰੀ ਹੀ ਸੀ ਕਿ ਉਹਨਾਂ ਨੇ ਉਸ ਸਮੇਂ ਦੇ ਧਾਰਮਿਕ ਆਗੂਆਂ ਕਾਜੀਆਂ, ਬ੍ਰਾਹਮਣ ਤੇ ਜੋਗੀਆਂ ਨਾਲ ਟੱਕਰ ਲਈ। ਲੋਕਾਂ ਨੂੰ ਉਹਨਾਂ ਦੇ ਪਖੰਡਾਂ ਤੋਂ ਸੁਚੇਤ ਕੀਤਾ। ਆਪ ਨੇ ਲਕਾਂ ਨੂੰ ਦੱਸਿਆ ਕਿ ਇਹਨਾਂ ਧਾਰਮਿਕ ਆਗੂਆਂ ਦਾ ਫਰਜ ਤਾਂ ਇਹ ਬਣਦਾ ਸੀ ਕਿ ਲੋਕਾਂ ਨੂੰ ਠੀਕ ਅਗਵਾਈ ਦੇ ਕੇ ਆਤਮਿਕ ਮਾਰਗ ਦਿਵਾਉਂਦੇ ਪਰ ਇਹ ਆਗੂ ਖ਼ੁਦ ਹੀ ਰਸਤੇ ਤੋਂ ਭਟਕੇ ਹੋਏ ਸਨ। ਇਹਨਾਂ ਅਖੌਤੀ ਆਗੂਆਂ ਬਾਰੇ ਆਪ ਨੇ ਫੁਰਮਾਇਆ :-

ਬਾਕੀ ਸਫਾ 36 'ਤੇ

# ਦਲਭੰਜਨ ਗੁਰੁ ਸੂਰਮਾ



*ਪ੍ਰੋ: ਕਿਰਪਾਲ ਸਿੰਘ ਬਡੂੰਗਰ,*
*ਸਾਬਕਾ ਪ੍ਰਧਾਨ ਸ਼੍ਰੋ: ਗੁ: ਪ੍ਰੰ: ਕਮੇਟੀ, ਸ੍ਰੀ ਅੰਮ੍ਰਿਤਸਰ।*
*09915805100*

ਗੁਰੂ ਨਾਨਕ ਦੇਵ ਜੀ ਦੀ ਛੇਵੀਂ ਜੋਤ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਭਗਤੀ ਤੇ ਸ਼ਕਤੀ ਦੀ ਮੂਰਤ ਸਨ। ਗੁਰਮਤਿ ਦਰਸ਼ਨ ਵਿਚ ਭਗਤੀ ਸਾਧਨਾ ਦੇ ਨਾਲ ਨਾਲ ਬੀਰ ਭਾਵਨਾ ਦਾ ਸੰਜੋਗ ਮੁਢ ਤੋਂ ਹੀ ਵੇਖਿਆ ਜਾ ਸਕਦਾ ਹੈ। ਗੁਰੂ ਨਾਨਕ ਬਾਣੀ ਵਿਚ ਜਿਸ ਨਿਰਭੈਤਾ ਤੇ ਨਿਧੜਕਤਾ ਨਾਲ ਬਾਬਰ ਦੇ ਹਮਲੇ ਦੀ, ਬਾਬਰ ਨੂੰ "ਪਾਪ ਕੀ ਜੰਞ" ਅਤੇ ਜਮ ਰੂਪ ਗਰਦਾਨਕੇ, "ਰਾਜੇ ਸੀਹ ਮੁਕਦਮ ਕੁਤੇ॥" ਕਹਿਕੇ ਅਤੇ ਹੋਰ ਜ਼ੁਲਮਾਂ ਦੀ ਨਿਖੇਧੀ ਕੀਤੀ ਗਈ ਹੈ ਉਸ ਦੀ ਮਿਸਾਲ ਕਿਸੇ ਹੋਰ ਸਾਹਿਤ ਵਿਚ ਨਹੀਂ ਮਿਲਦੀ। ਅਕਾਲ ਪੁਰਖ ਦੀ ਸਿਫਤ-ਸਲਾਹ ਕਰਨਾ ਸੰਤ ਰੂਪ ਅਤੇ ਬਾਬਰ ਨੂੰ ਜਾਬਰ ਅਤੇ ਉਸ ਦੇ ਰਾਜ ਨੂੰ ਜ਼ੁਲਮੀ ਰਾਜ ਕਹਿਕੇ ਵੰਗਾਰਨਾ ਗੁਰੂ ਨਾਨਕ ਦੇਵ ਜੀ ਦਾ ਸੂਰਮਾ-ਸਿਪਾਹੀ ਰੂਪ ਹੀ ਤਾਂ ਸੀ। ਸਤਿਵਾਦੀਆਂ ਅਤੇ ਸਤਾਧਾਰੀਆਂ ਵਿਚ ਹਮੇਸਾ ਹੀ ਟੱਕਰ ਚੱਲਦੀ ਰਹੀ ਹੈ, "ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥" (145) ਗੁਰੂ ਨਾਨਕ ਦੇਵ ਜੀ ਨੇ ਜਿਥੇ ਭੱਟਕੀ ਲੁਕਾਈ ਨੂੰ ਨਾਮ ਦੇ ਅਗੰਮੀ ਸੋਮੇ ਨਾਲ ਜੋੜਿਆ, ਉਥੇ ਉਨ੍ਹਾਂ ਵਿਚ ਜ਼ੁਲਮ ਦਾ ਵਿਰੋਧ ਕਰਨ ਦੀ ਭਾਵਨਾ ਵੀ ਜਗਾਈ। ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕਰਕੇ ਇਸ ਜਗ ਵਿਚ ਗੁਰਬਾਣੀ ਦਾ ਚਾਨਣ ਫੈਲਾਇਆ। ਇਸ ਦੇ ਨਾਲ ਹੀ ਉਨ੍ਹਾਂ ਨੇ ਆਪਣੀ ਕੁਰਬਾਨੀ ਦੇ ਕੇ ਰਾਜਸੀ ਜਬਰ ਜ਼ੁਲਮ ਤੇ ਧਾਰਮਕ ਕੱਟੜਤਾ ਦਾ ਵਿਰੋਧ ਕਰਨ ਦਾ ਰਾਹ ਵਿਖਾਇਆ। ਭਾਰਤ ਵਿਚ ਇਸ ਤਰ੍ਹਾਂ ਦੀ ਇਹ ਪਹਿਲੀ ਸ਼ਹਾਦਤ ਸੀ।

ਪਹਿਲੇ ਗੁਰੂ ਸਾਹਿਬਾਨ ਦੇ ਸਿਧਾਂਤਕ ਮਾਰਗ 'ਤੇ ਚਲਦੇ ਹੋਏ ਹੀ ਗੁਰੂ ਹਰਿਗੋਬਿੰਦ ਸਾਹਿਬ ਨੇ ਸਾਸਤਰ ਦੇ ਨਾਲ ਨਾਲ ਸ਼ਸਤਰਾਂ ਦੇ ਪ੍ਰਯੋਗ ਦੀ ਪਰੰਪਰਾ ਆਰੰਭ ਕੀਤੀ। ਇਹ ਇਕ ਅਟੱਲ ਸੱਚਾਈ ਹੈ ਕਿ ਧਰਮ ਦੀ ਰੱਖਿਆ ਲਈ ਸ਼ਕਤੀ ਦੀ ਲੋੜ ਹੈ ਅਤੇ ਸ਼ਕਤੀ ਬੇਮੁਹਾਰੀ ਹੋਕੇ ਮਸਤ ਹਾਥੀ ਦਾ ਰੂਪ ਅਖਤਿਆਰ ਕਰਕੇ ਜਬਰ-ਜ਼ੁਲਮ ਨਾ ਕਰੇ ਇਸ ਲਈ ਇਸ ਉਤੇ ਧਰਮ ਦਾ ਅਕੁੰਸ਼ ਅਤਿ ਜਰੂਰੀ ਹੈ। ਸ਼ਸਤਰਾਂ ਦੇ ਪ੍ਰਯੋਗ ਦਾ ਸਮਾਂ ਤਾਂ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਸਮੇਂ ਹੀ ਬਣ ਚੁੱਕਾ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਸ਼ਸਤਰ ਪਹਿਨਕੇ ਗੁਰੂ ਅਰਜਨ ਦੇਵ ਜੀ ਦੀਆਂ ਭਾਵਨਾਵਾਂ ਦੀ ਹੀ ਪੂਰਤੀ ਕੀਤੀ ਸੀ। ਜਦੋਂ ਸਿੱਖਾਂ ਤੋਂ ਗੁਰੂ ਅਰਜਨ ਦੇਵ ਜੀ ਨੂੰ ਦਿਤੇ ਜਾਣ ਵਾਲੇ ਕਸ਼ਟ ਤੇ ਦੁਖ ਬਰਦਾਸ਼ਤ ਨਹੀਂ ਸੀ ਹੋ ਰਹੇ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਧਰਵਾਸ ਦੇਣ ਲਈ ਇਹ ਵਚਨ ਕਰ ਦਿਤੇ ਸਨ: -

"ਅਸਾਂ ਜੋ ਸ਼ਸਤਰ ਪਕੜਨੇ ਹੈਨਿ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰ ਕੇ ਪਕੜਨੇ ਹੈਨਿ। ਸਮਾਂ ਕਲਜੁਗ ਦਾ ਵਰਤਨਾ ਹੈ। ਸ਼ਸਤਰਾਂ ਦੀ ਵਿਦਿਆ ਕਰ ਮੀਰ ਦੀ ਮੀਰੀ ਖਿੱਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਸਮਝ ਕਰ ਪੀਰ ਦੀ ਪੀਰੀ ਖਿੱਚ ਲੈਣੀ ਹੈ।" (ਭਗਤ ਮਾਲਾ)

ਮਾਤਾ ਗੰਗਾ ਜੀ ਨੂੰ ਦਿਤੇ ਬਾਬਾ ਬੁੱਢਾ ਜੀ ਦੇ ਆਸ਼ੀਰਵਾਦ ਨਾਲ ਗੁਰੂ ਅਰਜਨ ਦੇਵ ਜੀ ਦੇ ਗ੍ਰਹਿ ਪਿੰਡ ਵਡਾਲੀ (ਹੁਣ ਗੁਰੂ ਕੀ ਵਡਾਲੀ) ਵਿਖੇ 14 ਜੂਨ 1595 ਈ. (21 ਹਾੜ, 1652 ਬਿ.) ਨੂੰ ਗੁਰੂ ਹਰਿਗੋਬਿੰਦ ਜੀ ਨੇ ਪ੍ਰਕਾਸ਼ ਧਾਰਿਆ। ਗੁਰੂ ਅਰਜਨ ਦੇਵ ਜੀ ਦੇ ਵੱਡੇ ਭਰਾ ਪ੍ਰਿਥੀ ਚੰਦ

ਅਤੇ ਉਸਦੀ ਘਰਵਾਲੀ ਕਰਮੋ ਨੇ ਇਸ ਦਾ ਬਹੁਤ ਦੁੱਖ ਮਨਾਇਆ। ਉਨ੍ਹਾਂ ਨੇ ਬਾਲਕ ਹਰਿਗੋਬਿੰਦ ਸਾਹਿਬ ਨੂੰ ਖਤਮ ਕਰਨ ਲਈ ਕਈ ਤਰ੍ਹਾਂ ਦੇ ਅਸਫਲ ਯਤਨ ਕੀਤੇ। ਗੁਰੂ ਅਰਜਨ ਦੇਵ ਜੀ ਨੇ ਅਕਾਲ ਪੁਰਖ ਦਾ ਸੁਕਰਾਨਾ ਕਰਨ ਹਿਤ ਫੁਰਮਾਇਆ ਹੈ: -

ਮੇਰਾ ਸਤਿਗੁਰੁ ਰਖਵਾਲਾ ਹੋਆ॥

ਧਾਰਿ ਕ੍ਰਿਪਾ ਪ੍ਰਭ ਹਾਥ ਦੇ ਰਾਖਿਆ ਹਰਿ ਗੋਵਿਦੁ ਨਵਾ ਨਿਰੋਆ॥ ਰਹਾਉ॥ (620)

ਹਜ਼ਾਰਾਂ ਸਾਲਾਂ ਤੋਂ ਬਦੇਸ਼ੀ ਹਮਲਾਵਰ ਭਾਰਤ ਦੀ ਭੂਮੀ ਨੂੰ ਲਿਤਾੜਦੇ ਰਹੇ ਸਨ ਕਿਸੇ ਨੇ ਇਸ ਦਾ ਵਿਰੋਧ ਨਹੀਂ ਸੀ ਕੀਤਾ। ਗੁਰੂ ਨਾਨਕ ਦੇਵ ਜੀ ਇਸ ਧਰਤੀ ਤੇ ਪਹਿਲੇ ਮਹਾਂਪੁਰਖ ਹੋਏ ਜਿਨ੍ਹਾਂ ਨੇ ਹਮਲਾਵਰਾਂ ਦਾ ਸਖਤ ਵਿਰੋਧ ਕੀਤਾ ਤੇ ਜ਼ੁਲਮ ਦੇ ਖਿਲਾਫ਼ ਅਵਾਜ ਉਠਾਈ। ਉਨ੍ਹਾਂ ਦੀ ਛੇਵੀਂ ਜੋਤਿ ਗੁਰੂ ਹਰਿਗੋਬਿੰਦ ਸਾਹਿਬ ਪਹਿਲੇ ਧਾਰਮਿਕ ਆਗੂ ਹੋਏ ਹਨ ਜਿਨ੍ਹਾਂ ਨੇ ਜ਼ੁਲਮ ਦਾ ਸਿਰ ਨੀਵਾਂ ਕਰਨ ਲਈ ਤਲਵਾਰ ਉਠਾਈ। ਗੁਰਗੱਦੀ 'ਤੇ ਬਿਰਾਜਮਾਨ ਹੋਣ ਸਮੇਂ ਉਨ੍ਹਾਂ ਨੇ ਗੁਰੂ ਘਰ ਵਿਚ ਪਹਿਲਾਂ ਚਲਦੀ ਰੀਤ ਸੇਲ੍ਹੀ ਟੋਪੀ ਪਹਿਨਣ ਦੀ ਥਾਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਅਤੇ ਬਾਅਦ ਵਿਚ ਦੋ ਤਲਵਾਰਾਂ ਹੀ ਪਹਿਨਦੇ ਰਹੇ। ਗੁਰੂ ਜੀ ਦੇ ਦਰਬਾਰ ਦੇ ਢਾਡੀ ਅਬਦੁਲਾ ਤੇ ਨਥ ਮੱਲ ਨੇ ਉਨ੍ਹਾਂ ਬਾਰੇ ਇਸ ਤਰ੍ਹਾਂ ਵਰਣਨ ਕੀਤਾ ਹੈ: -

*ਦੋ ਤਲਵਾਰੀਂ ਬਧੀਆਂ,*
*ਇਕ ਮੀਰੀ ਤੇ ਇਕਿ ਪੀਰਿ ਦੀ।*
*ਇਕ ਅਜਮਤ ਦੀ ਇਕ ਰਾਜ ਦੀ,*
*ਇਕ ਰਾਖੀ ਕਰੈ ਵਜ਼ੀਰ ਦੀ।*
*ਹਿੰਮਤ ਬਾਂਹਾਂ ਕੋਟ ਗੜ੍ਹ,*
*ਦਰਵਾਜਾ ਬਲਖ ਬਖੀਰ ਦੀ।*
*ਕਟਕ ਸਿਪਾਹੀ ਨੀਲ ਨਲ,*
*ਮਾਰ ਦੁਸਟਾਂ ਕਰੇ ਤਗੀਰ ਜੀ।*
*ਪੱਗ ਤੇਰੀ, ਕੀ ਜਹਾਂਗੀਰ ਦੀ ?*

ਗੁਰੂ ਸਾਹਿਬ ਆਪ ਨਿਧੜਕ ਤੇ ਨਿਰਭੈ ਹੋਣ ਦੇ ਨਾਲ ਨਾਲ ਭਾਰੀ ਡੀਲ ਡੌਲ ਵਾਲੇ ਬਲਸ਼ਾਲੀ ਯੋਧੇ ਸਨ। ਉਨ੍ਹਾਂ ਨੇ ਸਦੀਆਂ ਤੋਂ ਜ਼ੁਲਮ ਕਰਦੇ ਆ ਰਹੇ ਜਾਲਮਾ ਨੂੰ ਮੈਦਾਨਿ ਜੰਗ ਵਿਚ ਧੂਲ ਚਟਾ ਦਿਤੀ। ਗੁਰੂ ਜੀ ਨੇ ਚਾਰ ਜੰਗਾਂ ਲੜੀਆਂ। ਚਾਰਾਂ ਵਿਚ ਆਪ ਨੇ ਵਿਜੈ ਪ੍ਰਾਪਤ ਕੀਤੀ ਜੋ ਚਿਰਾਂ ਤੋਂ ਗੁਲਾਮ ਹੋਏ ਦੇਸ ਦੀ ਧਰਤੀ ਉਤੇ ਇਹ ਕਿਸੇ ਚਮਤਕਾਰ ਤੋਂ ਘੱਟ ਨਹੀਂ ਸੀ। ਇਹ ਚਾਰ ਜੰਗਾਂ ਸਨ, (1) ਸ੍ਰੀ ਅੰਮ੍ਰਿਤਸਰ ਸਾਹਿਬ ਦੀ ਜੰਗ (2) ਸ੍ਰੀ ਹਰਿਗੋਬਿੰਦ ਪੁਰ ਦੀ ਜੰਗ (3) ਨਥਾਣੇ ਦੀ ਜੰਗ (4) ਕਰਤਾਰਪੁਰ ਦੀ ਜੰਗ। ਗੁਰੂ ਜੀ ਆਪ ਰਣਤੱਤੇ ਵਿਚ ਅੱਗੇ ਹੋ ਕੇ ਯੁੱਧ ਦੀ ਅਗਵਾਈ ਕਰਦੇ ਸਨ। ਯੁੱਧਾਂ ਦੌਰਾਨ ਆਪ ਨੇ ਅਨੇਕ ਜਰਨੈਲਾਂ ਅਤੇ ਪੈਂਦੇ ਖਾਨ ਵਰਗੇ ਪ੍ਰਤਿ ਦਵੰਦੀਆਂ ਨੂੰ ਧਰਾਸ਼ਾਈ ਕਰਕੇ ਸਦਾ ਦੀ ਨੀਂਦ ਸੁਲਾ ਦਿਤਾ। ਇਸੇ ਲਈ ਭਾਈ ਗੁਰਦਾਸ ਜੀ, "ਦਲਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।" ਕਹਿਕੇ ਆਪਣੀ ਅਟੁੱਟ ਸ਼ਰਧਾ ਅਤੇ ਸਤਿਕਾਰ ਭੇਟ ਕਰਦਿਆਂ ਸਤਿਗੁਰੂ ਪਾਤਸ਼ਾਹ ਦੀ ਅਜ਼ੀਮ ਅਤੇ ਅਦੁੱਤੀ ਸਖਸੀਅਤ ਨੂੰ ਉਜਾਗਰ ਕਰਦੇ ਹਨ।

ਹਿੰਦੁਸਤਾਨ ਵਿਚ ਇਸਲਾਮ ਨੇ ਪੈਰ ਤਾਂ 8ਵੀਂ ਸਦੀ ਦੇ ਆਰੰਭ ਵਿਚ ਧਰ ਲਿਆ ਸੀ। ਮੁਹੰਮਦ ਬਿਨ ਕਾਸਿਮ ਨੇ 712 ਈ. ਵਿਚ ਸਿੰਧ ਦੇ ਇਲਾਕੇ 'ਤੇ ਕਬਜਾ ਕਰ ਲਿਆ ਸੀ। ਇਸਲਾਮ ਦੇ ਲਗਾਤਾਰ ਹਮਲੇ 1000 ਈ. ਤੋਂ ਆਰੰਭ ਹੋਏ ਤੇ 1192 ਈ. ਵਿਚ ਦਿਲੀ ਦੇ ਤਖਤ ਤੇ ਇਸਲਾਮੀ ਸ਼ਾਸਕਾਂ ਨੇ ਅਧਿਕਾਰ ਜਮਾ ਲਿਆ ਸੀ। ਇਸ ਲਈ ਹੁਣ ਦਿਲੀ ਦਾ ਤਖਤ ਲੋਕਾਂ ਲਈ ਹੱਕ, ਨਿਆਂ ਤੇ ਸੁਰੱਖਿਆ ਦਾ ਪ੍ਰਤੀਕ ਨਹੀਂ ਰਿਹਾ ਸੀ। ਇਸ ਤਖਤ ਵੱਲੋਂ ਲੋਕਾਂ ਦੀ ਲੁੱਟ ਖਸੁੱਟ ਕੀਤੀ ਜਾ ਰਹੀ ਸੀ ਤੇ ਹਿੰਦੂਆਂ ਤੇ ਜ਼ੁਲਮ ਢਾਹੇ ਜਾ ਰਹੇ ਸਨ। ਹਿੰਦੂਆਂ ਨੂੰ ਜਬਰਦਸਤੀ ਮੁਸਲਮਾਨ ਬਣਾਇਆ ਜਾ ਰਿਹਾ ਸੀ ਤੇ ਉਨ੍ਹਾਂ ਨੂੰ ਕਾਫਰ ਕਹਿਕੇ ਅੰਧਾ ਧੁੰਦ ਕਤਲੇਆਮ ਕੀਤਾ ਜਾਂਦਾ ਸੀ। ਮੰਦਰ ਢਾਹੇ ਜਾਂਦੇ ਸਨ। ਹਿੰਦੂਆਂ ਉਤੇ ਵਾਧੂ ਟੈਕਸ (ਜਜ਼ੀਆ) ਲਾਏ ਜਾਂਦੇ ਸਨ। ਉਨ੍ਹਾਂ ਦੀਆਂ ਧੀਆਂ ਭੈਣਾਂ ਦੀ ਬੇਇਜਤੀ ਕੀਤੀ ਜਾਂਦੀ ਸੀ। ਇਹ ਸਭ ਕੁਝ ਇਸ ਲਈ ਕੀਤਾ ਜਾਂਦਾ ਸੀ ਤਾਂ ਜੋ ਹਿੰਦੂ ਜਲੀਲ ਹੋ ਕੇ ਇਸਲਾਮ ਨੂੰ ਕਬੂਲ ਲੈਣ। ਉਤਰੀ ਭਾਰਤ ਵਿਸ਼ੇਸ਼ ਕਰਕੇ ਪੰਜਾਬ ਵਿਚ ਇਸਲਾਮ ਦਾ

ਬਹੁਤ ਜ਼ੋਰ ਸੀ। ਲੋਕਾਂ ਵਿਚ ਇਸਲਾਮੀ ਹਾਕਮਾਂ ਦਾ ਵਿਰੋਧ ਕਰਨ ਦੀ ਕੋਈ ਸ਼ਕਤੀ ਬਾਕੀ ਨਹੀਂ ਸੀ। ਇਸਲਾਮ ਦੀ ਤਾਕਤ ਅੱਗੇ ਲੋਕ ਬਿਲਕੁਲ ਬੇਵੱਸ ਸਨ। ਇਹ ਸਭ ਕੁਝ ਭਾਰਤੀਆਂ ਵੱਲੋਂ ਅਪਨਾਈ ਗਈ "ਅਹਿੰਸਾ ਪਰਮੋ ਧਰਮਾਂ" ਅਤੇ ਇਸ ਲੋਕ ਨੂੰ ਅਣਗੋਲਿਆ ਕਰਕੇ ਪਰਲੋਕ ਨੂੰ ਸੰਵਾਰਨ ਅਤੇ ਸੁਧਾਰਨ ਦੀ ਨਾਕਸ਼ ਨੀਤੀ ਕਾਰਨ ਵਾਪਰਿਆ। ਇਸ ਇਲਾਕੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਨੇ ਦਿਲੀ ਦੇ ਤਖਤ ਦਾ ਵਿਰੋਧ ਕਰਦੇ ਹੋਏ ਇਸ ਦੇ ਜ਼ੁਲਮਾਂ ਤੋਂ ਲੋਕਾਂ ਨੂੰ ਛੁਟਕਾਰਾ ਦਿਵਾਉਣ ਲਈ ਤੇ ਹੱਕ ਸੱਚ ਤੇ ਨਿਆਂ ਦਾ ਸੰਦੇਸ਼ ਦੇਣ ਲਈ ਅਕਾਲ ਤਖਤ ਦੀ ਸਥਾਪਨਾ ਕੀਤੀ। ਇਹ ਤਖਤ ਦਿਲੀ ਦੇ "ਏ ਭੂਪਤਿ ਸਭ ਦਿਵਸ ਚਾਰਿ ਕੇ" ਦੁਨੀਆਵੀ ਤਖਤ ਤੋਂ ਉੱਚਾ ਅਤੇ ਸਦੀਵਕਾਲ ਲਈ ਸਥਿਰ ਰਹਿਣ ਵਾਲਾ ਅਕਾਲ ਦਾ ਅਦਲੀ ਤਖਤ ਸੀ। ਇਸ ਤਰ੍ਹਾਂ ਉਨ੍ਹਾਂ ਨੇ ਪੰਜਾਬ ਵਿਚ ਹਿੰਦੂ ਤੇ ਇਸਲਾਮ ਤੋਂ ਵੱਖਰੀ, ਸ੍ਰੀ ਹਰਿਮੰਦਰਿ ਸਾਹਿਬ ਵਿਚ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪ੍ਰਕਾਸ਼ ਹੋਣ ਨਾਲ ਇਕ ਅਧਿਆਤਮਕ ਸੱਤਾ ਕਾਇਮ ਕਰ ਲੈਣ ਤੋਂ ਪਿੱਛੋਂ ਸਿੱਖ ਕੌਮ ਲਈ ਰਾਜਨੀਤਕ ਸੱਤਾ ਕਾਇਮ ਕਰਨ ਦਾ ਮੁੱਢ ਬੰਨ੍ਹ ਦਿਤਾ ਸੀ। ਅਕਾਲ ਤਖਤ ਸਾਹਿਬ ਅੱਜ ਵੀ ਦੁਨਿਆਵੀ ਰਾਜਾਂ ਤੇ ਤਖਤਾਂ ਤਾਜਾਂ ਨੂੰ ਧਰਮ ਨਿਆਂ ਕਰਨ ਦੀ, ਸੀਮਾ ਵਿਚ ਰਹਿਣ ਦੀ ਤੇ ਸੱਚ ਅਤੇ ਸੰਜਮ ਨਾਲ ਸ਼ਕਤੀ ਦੀ ਵਰਤੋਂ ਕਰਨ ਦੀ ਸੇਧ ਦਿੰਦਾ ਹੈ। ਮੀਰੀ - ਪੀਰੀ ਅਤੇ ਅਕਾਲ ਤਖਤ ਸਾਹਿਬ ਦਾ ਫਲਸਫਾ ਗੁਰੂ ਨਾਨਕ ਦੇਵ ਜੀ ਦੀ ਹੀ ਬਖਸ਼ਿਸ ਹੈ। ਉਨ੍ਹਾਂ ਦੀ ਬਾਣੀ ਵਿਚ ਸੱਚੇ - ਸੁੱਚੇ ਰੱਬੀ ਤਖਤ ਦਾ ਸੰਕਲਪ ਇਸ ਤਰ੍ਹਾਂ ਪੇਸ਼ ਕੀਤਾ ਗਿਆ ਹੈ: -

*ਤਖਤਿ ਬਹੈ ਤਖਤੈ ਕੀ ਲਾਇਕ॥*
*ਪੰਚ ਸਮਾਏ ਗੁਰਮਤਿ ਪਾਇਕ॥*
*ਆਦਿ ਜੁਗਾਦੀ ਹੈ ਭੀ ਹੋਸੀ*
*ਸਹਸਾ ਭਰਮੁ ਚੁਕਾਇਆ ॥*
*ਤਖਤਿ ਸਲਾਮੁ ਹੋਵੈ ਦਿਨੁ ਰਾਤੀ॥*
*ਇਹੁ ਸਾਚੁ ਵਡਾਈ ਗੁਰਮਤਿ ਲਿਵ ਜਾਤੀ॥*
(1039)

*ਆਪੇ ਸਿਧ ਸਾਧਿਕੁ ਵੀਚਾਰੀ॥*
*ਆਪੇ ਰਾਜਨੁ ਪੰਚਾ ਕਾਰੀ॥*
*ਤਖਤਿ ਬਹੈ ਅਦਲੀ*
*ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ॥*
*(1022)*

*ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ*
*ਬਿਨੁ ਉਤਭੁਜ ਕਾਮਿ ਨਾਹੀ॥*
*ਕਿਆ ਸੁਲਤਾਨੁ ਸਲਾਮ ਵਿਹੂਣਾ*
*ਅੰਧੀ ਕੋਠੀ ਤੇਰਾ ਨਾਮੁ ਨਾਹੀ॥ (354)*

ਗੁਰੂ ਹਰਿਗੋਬਿੰਦ ਸਾਹਿਬ ਸ੍ਰੀ ਅਕਾਲ ਤਖਤ ਸਾਹਿਬ ਤੇ ਸ਼ਸ਼ੋਭਿਤ ਹੋ ਕੇ ਲੋਕਾਂ ਦੇ ਫੈਸਲੇ ਕਰਦੇ ਸਨ। ਉਨ੍ਹਾਂ ਦੇ ਦਰਬਾਰ ਵਿਚ ਢਾਡੀ ਬੀਰ ਰਸੀ ਵਾਰਾਂ ਗਾਉਂਦੇ ਸਨ। ਲਾਗਲੇ ਨਗਰ ਸੁਰਸਿੰਘ ਤੋਂ ਅਬਦੁੱਲਾ ਤੇ ਨਥ ਮੱਲ ਢਾਡੀ ਵਿਸ਼ੇਸ਼ ਤੌਰ ਤੇ ਬੁਲਾਏ ਗਏ ਸਨ ਤਾਂ ਜੋ ਮੁਰਦਾ ਹੋ ਚੁੱਕੀਆਂ ਭਾਰਤੀਆਂ ਦੀਆਂ ਆਤਮਾਵਾਂ ਨੂੰ ਸੁਜੱਗ ਕਰਕੇ ਉਨ੍ਹਾਂ ਵਿਚ ਜੋਸ਼ ਅਤੇ ਜ਼ਜ਼ਬੇ ਦਾ ਸੰਚਾਰ ਕੀਤਾ ਜਾ ਸਕੇ। ਗੁਰੂ ਜੀ ਦੀ ਚਲਾਈ ਇਹ ਪ੍ਰਥਾ ਅੱਜ ਵੀ ਉਸੇ ਤਰ੍ਹਾਂ ਕਾਇਮ ਹੈ। ਗੁਰਮਤਿ ਦਾ ਉਦੇਸ਼ ਮਨੁੱਖ ਨੂੰ ਹਰ ਪੱਖ ਤੋਂ ਸੰਪੂਰਨ ਸ਼ਖਸੀਅਤ ਬਣਾਉਣਾ ਹੈ। ਇਹ ਸੰਪੂਰਨ ਸਖਸੀਅਤ ਤਾਂ ਹੀ ਬਣ ਸਕਦੀ ਹੈ ਜੇ ਜੀਵ ਦਾ ਅਚਾਰ, ਵਿਹਾਰ, ਅਹਾਰ, ਆਤਮਕ, ਮਾਨਸਿਕ ਤੇ ਸਰੀਰਕ ਪੱਖ ਪੂਰੀ ਤਰ੍ਹਾਂ ਸ਼ੁੱਧ ਹੋਵੇ। ਗੁਰਬਾਣੀ ਵਿਚ ਆਤਮਿਕ ਨਿਰਲੇਪਤਾ ਦੇ ਨਾਲ ਸੂਰਬੀਰਤਾ ਤੇ ਸਿਦਕ ਦਿਲੀ ਦਾ ਉਪਦੇਸ਼ ਵੀ ਦਿਤਾ ਗਿਆ ਹੈ। ਮਨੁੱਖ ਲਈ ਸਭ ਤੋਂ ਵੱਡਾ ਡਰ ਮੌਤ ਦਾ ਹੈ। ਗੁਰੂ ਸਾਹਿਬ ਨੇ ਪਹਿਲਾਂ ਇਹੋ ਡਰ ਸਿੱਖਾਂ ਦੇ ਮਨ ਵਿੱਚੋਂ ਕਢਿਆ ਸੀ। ਸਿੱਖੀ ਨਿਰੀ ਪੂਜਾ, ਅਰਚਨਾ ਜਾਂ ਅੱਖਾਂ ਮੀਟ ਕੇ ਮਾਲਾ ਫੇਰਨ ਦਾ ਸਿਧਾਂਤ ਨਹੀਂ ਹੈ ਇਹ ਇਕ ਸੰਗਰਾਮ ਹੈ। ਇਕ ਧਰਮ ਯੁੱਧ ਹੈ। ਇਕ ਸੰਘਰਸ਼ ਹੈ। ਇਕ ਸੰਪੂਰਨ ਕ੍ਰਾਂਤੀ ਹੈ। "ਸਿਖੀ ਖੰਨਿਅਹੁ ਤਿੱਖੀ ਤੇ ਵਾਲਹੁ ਨਿੱਕੀ ਹੈ" "ਗੁਰਸਿਖੀ ਬਾਰੀਕ ਹੈ।" ਇਹ ਕੁਰਬਾਨੀ ਅਤੇ ਤਿਆਗ ਉਤੇ ਅਧਾਰਤ ਸਰਬਤ ਦੇ ਭਲੇ ਲਈ ਜੂਝਨ ਦਾ ਬਿਖਮ ਪੈਂਡਾ ਹੈ। ਜਿਸ ਵਿਚ ਹਲੀਮੀ, ਨਿਮਰਤਾ, ਨਿਰਭੈਤਾ ਅਤੇ ਨਿਰਵੈਰਤਾ ਦੇ ਸਰਬ ਉਤਮ ਗੁਣ ਹਨ।

ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅਰਜਨ ਸਾਹਿਬ ਨੇ ਇਸ ਮਾਰਗ 'ਤੇ ਚੱਲਣ ਲਈ ਮਰਨ ਦਾ ਡਰ ਲਾਹੁਣ, ਮੌਤ ਨੂੰ ਕਬੂਲਣ ਅਤੇ ਸਿਰ ਦੇਣ ਤੋਂ ਨਾ ਝਿਜਕਣ ਦੀ ਸ਼ਰਤ ਰੱਖੀ ਹੈ।

*ਜਉ ਤਉ ਪ੍ਰੇਮ ਖੇਲਣ ਕਾ ਚਾਉ॥*
*ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥*
*ਸਿਰੁ ਦੀਜੈ ਕਾਣਿ ਨ ਕੀਜੈ॥* (1412)
*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* (1102)

ਗੁਰੂ ਅੰਗਦ ਦੇਵ ਜੀ ਨੇ ਸਿੱਖਾਂ ਨੂੰ ਸਰੀਰਕ ਤੌਰ ਤੇ ਬਲਸ਼ਾਲੀ ਬਣਾਉਣ ਲਈ ਖਡੂਰ ਸਾਹਿਬ ਵਿਚ ਮੱਲ ਅਖਾੜੇ ਸ਼ੁਰੂ ਕੀਤੇ ਸਨ। ਗੁਰੂ ਹਰਿਗੋਬਿੰਦ ਸਾਹਿਬ ਨੇ ਵੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਮੱਲ ਅਖਾੜੇ ਕਾਇਮ ਕੀਤੇ। ਇਨ੍ਹਾਂ ਵਿਚ ਸਿੱਖ ਆਪਸ ਵਿਚ ਜ਼ੋਰ ਕਰਦੇ ਸਨ ਤੇ ਕਸਰਤਾਂ ਕਰਦੇ ਸਨ। ਗੁਰੂ ਜੀ ਨੇ ਸਿੱਖਾਂ ਨੂੰ ਸ਼ਸਤਰਾਂ ਦਾ ਅਭਿਆਸ ਵੀ ਨਾਲ ਕਰਵਾਉਣਾ ਸ਼ੁਰੂ ਕੀਤਾ। ਇਸ ਤਰ੍ਹਾਂ ਉਨ੍ਹਾਂ ਨੇ ਸਿੱਖਾਂ ਨੂੰ ਆਤਮ ਗਿਆਨੀ ਹੋਣ ਦੇ ਨਾਲ ਨਾਲ ਯੁੱਧ ਵਿਦਿਆ ਵਿਚ ਪ੍ਰਵੀਨ ਮਹਾਨ ਯੋਧੇ ਬਣਾ ਦਿਤਾ ਸੀ। ਗੁਰੂ ਨਾਨਕ ਦੇਵ ਜੀ ਵੱਲੋਂ, "ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥ ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥" (579) ਦੇ ਸਿਧਾਂਤ ਅਨੁਸਾਰ ਕਾਇਮ ਕੀਤੀ ਸੰਤ ਸਿਪਾਹੀ ਦੀ ਇਸੇ ਪ੍ਰਥਾ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦਾ ਰੂਪ ਦਿਤਾ ਤੇ ਸਿਖਰ ਤੇ ਪਹੁੰਚਾਇਆ।

ਗੁਰੂ ਹਰਿਗੋਬਿੰਦ ਸਾਹਿਬ ਨੇ 1614 ਈ: ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਬਾਹਰ ਲੋਹਗੜ੍ਹ ਦੇ ਕਿਲੇ ਦੀ ਨੀਂਹ ਰੱਖੀ ਤੇ ਇਸ ਵਿਚ ਜੰਗ ਦਾ ਸਮਾਨ ਇਕੱਠਾ ਕਰਨਾ ਆਰੰਭ ਕਰ ਦਿਤਾ। ਗੁਰੂ ਜੀ ਦੀ ਉਮਰ ਇਸ ਵੇਲੇ 19 ਸਾਲ ਦੀ ਸੀ। ਉਹ ਭਰ ਜਵਾਨੀ ਵਿਚ ਸਨ ਤੇ ਪਾਤਸ਼ਾਹਾਂ ਵਰਗੀ ਉਨ੍ਹਾਂ ਦੀ ਸ਼ਾਨ ਸੀ। ਗੁਰੂ ਜੀ ਦੀ ਨਿਰਾਲੀ ਸਖਸ਼ੀਅਤ ਦਾ ਵਰਣਨ ਭਾਈ ਗੁਰਦਾਸ ਜੀ ਨੇ ਇੰਝ ਕੀਤਾ ਹੈ:

*ਦਸਤਗੀਰ ਹੁਇ ਪੰਜ ਪੀਰ ਹਰਿ ਗੁਰੁ ਹਰਿ ਗੋਬਿੰਦ ਅਤੋਲਾ। ਦੀਨ ਦੁਨੀ ਦਾ ਪਾਤਸਾਹ ਪਾਤਸਾਹਾਂ ਪਾਤਸਾਹ ਅਡੋਲਾ। ਪੰਜ ਪਿਆਲੇ ਅਜਰੁ ਜਰਿ ਹੁਇ ਮਸਤਾਨ ਸੁਜਾਣ ਵਿਚੋਲਾ। ਤੁਰੀਆ ਚੜ੍ਹਿ ਜਿਣਿ ਪਰਮਤਤੁ ਛਿਅ ਵਰਤਾਰੇ ਕੋਲੋ ਕੋਲਾ। ਛਿਅ ਦਰਸਨ ਛਿਅ ਪੀੜ੍ਹੀਆਂ ਇਕਸੁ ਦਰਸਨੁ ਅੰਦਰਿ ਗੋਲਾ। ਜਤੀ ਸਤੀ ਸੰਤੋਖੀਆਂ ਸਿਧ ਨਾਥ ਅਵਤਾਰ ਵਿਰੋਲਾ। ਗਿਆਰਹ ਰੁਦ੍ਰ ਸੁਮੰਦ੍ਰ ਵਿਚਿ ਮਰਿ ਜੀਵੇ ਤਿਸੁ ਰਤਨ ਅਮੋਲਾ। ਬਾਰਹ ਸੋਲਾਂ ਮੇਲ ਕਰਿ ਵੀਹ ਇਕੀਹ ਚੜ੍ਹਾਉ ਹਿੰਡੋਲਾ। ਅੰਤਰਜਾਮੀ ਬਾਲਾ ਭੋਲਾ॥*

*(ਭਾਈ ਗੁਰਦਾਸ ਜੀ, ਵਾਰ 39, ਪਉੜੀ 3)*

ਉਨ੍ਹਾਂ ਦੇ ਇਸ ਸਰੂਪ ਨੂੰ ਵੇਖਕੇ ਚੰਦੂ ਤੇ ਮਿਹਰਬਾਨ ਸੋਢੀ ਵਰਗੇ ਦੋਖੀਆਂ ਨੇ ਮਿਲਕੇ ਸੂਬਾ ਲਾਹੌਰ ਕਾਸਮ ਬੇਗ ਖਾਂ ਤੋਂ ਗੁਰੂ ਜੀ ਦੀ ਸ਼ਿਕਾਇਤ ਬਾਦਸ਼ਾਹ ਨੂੰ ਕਰਵਾ ਦਿਤੀ। ਜਹਾਂਗੀਰ ਇਕ ਕੱਟੜ ਮੁਸਲਮਾਨ ਬਾਦਸ਼ਾਹ ਸੀ ਜੋ ਕਾਜ਼ੀਆਂ, ਮਾਓਲਾਨਿਆਂ, ਸਖੀ ਸਰਵਰਾਂ ਅਤੇ ਨਕਸ਼ਬੰਦੀਆਂ ਦੇ ਪ੍ਰਭਾਵ ਹੇਠ ਕਾਰਜਸ਼ੀਲ ਸੀ ਅਤੇ ਉਹ ਗੁਰਮਤਿ ਦੀ ਇਸ ਜੋਤਿ ਨੂੰ ਸਦਾ ਲਈ ਸਮਾਪਤ ਕਰਨਾ ਚਾਹੁੰਦਾ ਸੀ। ਗੁਰਮਤਿ ਵਿਚਾਰਧਾਰਾ ਨੂੰ ਖਤਮ ਕਰਨ ਲਈ ਹੀ ਉਸਨੇ ਪਹਿਲਾਂ ਗੁਰੂ ਅਰਜਨ ਦੇਵ ਜੀ ਨੂੰ ਅਸਹਿ ਅਤੇ ਅਕਹਿ ਤਸੀਹੇ ਦੇਕੇ ਤੱਤੀ ਤਵੀ ਉਤੇ ਬੈਠਾਕੇ ਅਤੇ ਸੀਸ਼ ਵਿਚ ਅੱਗ ਵਾਂਗ ਸੜਦਾ ਰੇਤ ਪਾਕੇ ਸ਼ਹੀਦ ਕਰ ਦਿਤਾ ਸੀ ਅਤੇ ਫਿਰ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲੇ ਵਿਚ ਕੈਦ ਕਰ ਦਿਤਾ। ਸਿੱਖਾਂ ਲਈ ਗੁਰੂ ਜੀ ਦਾ ਕੈਦ ਹੋਣਾ ਬਹੁਤ ਦੁਖਦਾਈ ਅਤੇ ਸੰਕਟ ਭਰੀ ਸਥਿਤੀ ਸੀ। ਗੁਰੂ ਜੀ ਦੀ ਸ਼ਰਧਾ ਤੇ ਪ੍ਰੇਮ ਦੇ ਖਿੱਚੇ ਸਿੱਖ ਇਕੱਠੇ ਹੋਕੇ ਸ੍ਰੀ ਅਕਾਲ ਤਖਤ ਸਾਹਿਬ ਤੋਂ ਜਾਂਦੇ ਤੇ ਕਿਲੇ ਦੀਆਂ ਦੀਵਾਰਾਂ ਬਾਹਰ ਦੀਵਾਨ ਸਜਾਕੇ ਸ਼ਬਦ ਕੀਰਤਨ ਉਪਰੰਤ ਅਰਦਾਸਾ ਸੋਧਕੇ ਕੜਾਹ ਪ੍ਰਸਾਦਿ ਦੀ ਦੇਗ ਵਰਤਾਕੇ ਆਪਣੇ ਸਤਿਗੁਰਾਂ ਨੂੰ ਬਾਹਰੋਂ ਹੀ ਨਤਮਸਤਕ ਹੁੰਦੇ। ਸਿੱਖਾਂ ਦੀ ਇਹ ਸ਼ਰਧਾ ਭਗਤੀ ਗੁਰੂ ਪ੍ਰਤੀ ਸਿੱਖਾਂ ਦੇ ਪਿਆਰ ਦੀ ਅਦੁੱਤੀ ਮਿਸਾਲ ਸੀ। ਦਬਿਸਤਾਨਿ ਮਜ਼ਬ ਦਾ ਕਰਤਾ ਲਿਖਦਾ ਹੈ ਕਿ "ਇਹ ਬ੍ਰਿਤਾਂਤ ਮੈ ਆਪਣੀ ਅਖੀ

ਦੇਖਿਆ ਹੈ ਕਿ "ਸਿੱਖ ਇਸਤਰੀ ਮਰਦ ਇਕੱਠੇ ਹੋਕੇ ਪੰਜਾਬ ਤੋਂ ਚਲਦੇ। ਰੋਜ਼ ਸੌ ਸੌ ਮੀਲ ਦਾ ਸਫ਼ਰ ਕਰਦੇ ਗਵਾਲੀਅਰ ਪਹੁੰਚਦੇ। ਕਿਲੇ ਦੀ ਕੰਧ ਨੂੰ ਮੱਥਾ ਟੇਕਦੇ ਕੜ੍ਹਾਹ ਪ੍ਰਸ਼ਾਦਿ ਵਰਤਾਉਂਦੇ ਤੇ ਫੇਰ ਪੰਜਾਬ ਨੂੰ ਵਾਪਸ ਆ ਜਾਂਦੇ।" ਰਸਤੇ ਵਿਚ ਸਿੱਖ ਗੁਰਬਾਣੀ ਦੇ ਸ਼ਬਦ ਪੜ੍ਹਦੇ ਆਉਂਦੇ ਸਨ ਤੇ ਸ਼ਬਦ ਪੜ੍ਹਦੇ ਹੀ ਵਾਪਸ ਜਾਂਦੇ ਸਨ। ਸਿੱਖ ਧਰਮ ਵਿਚ ਨਗਰ ਕੀਰਤਨ ਤੇ ਪ੍ਰਭਾਤ ਫੇਰੀਆਂ ਦੀ ਪ੍ਰਥਾ ਦਾ ਆਰੰਭ ਇਥੋਂ ਹੀ ਹੋਇਆ ਹੈ।

ਉਨ੍ਹਾ ਨੇ ਸਿੱਖ ਇਤਿਹਾਸ ਨੂੰ ਸੰਭਾਲਣ ਲਈ ਤੇ ਸਿੱਖੀ ਪ੍ਰਚਾਰ ਲਈ ਬੁਨਿਆਦੀ ਤੇ ਮਹੱਤਵ ਪੂਰਨ ਕਾਰਜ ਕੀਤੇ।ਜਿਥੇ ਜਿਥੇ ਗੁਰੂ ਨਾਨਕ ਦੇਵ ਜੀ ਅਤੇ ਦੂਸਰੇ ਗੁਰੂ ਸਾਹਿਬਾਨ ਦੇ ਚਰਨ ਪਏ ਸਨ ਉਨ੍ਹਾਂ ਥਾਂਵਾ ਤੇ ਜਾ ਜਾ ਕੇ ਧਰਮ ਅਸਥਾਨ ਕਾਇਮ ਕਰਵਾਏ। ਇਹ ਅਸਥਾਨ ਸਦਾ ਲਈ ਸਿੱਖੀ ਦੇ ਪ੍ਰਚਾਰ ਕੇਂਦਰ ਬਣ ਗਏ।ਗੁਰੂ ਜੀ ਨੇ ਗੁਰਬਾਣੀ ਭਾਵੇਂ ਨਹੀਂ ਉਚਾਰੀ ਪਰ ਉਹਨ੍ਹਾਂ ਦੇ ਵਚਨ ਗੁਰਬਾਣੀ ਦਾ ਦਰਜਾ ਰਖਦੇ ਹਨ।ਉਨ੍ਹਾਂ ਦੇ ਵਚਨ ਅਤਿ ਸੰਖੇਪ ਅਤੇ ਭਾਵ ਪੂਰਤ ਹਨ।ਇਨ੍ਹਾਂ ਵਿੱਚੋ ਗੁਰਮਤਿ ਸਿਧਾਂਤ ਪੂਰੀ ਤਰਾਂ ਸਪੱਸ਼ਟ ਹੁੰਦਾ ਹੈ। ਗੁਰੂ ਜੀ ਦੇ ਇਹ ਵਚਨ ਹਵਾਲੇ ਵਜੋਂ ਆਮ ਵਰਤੇ ਜਾਂਦੇ ਹਨ। ਮਹਾਰਾਸ਼ਟਰ ਦੇ ਸੰਤ ਸਮਰਥ ਰਾਮਦਾਸ ਜਦੋਂ ਗੁਰੂ ਜੀ ਦੇ ਬਾਦਸ਼ਾਹੀ ਰੂਪ ਨੂੰ ਦੇਖ ਕੇ ਸੰਸਾ ਕਰਨ ਲੱਗੇ ਤਾਂ ਗੁਰੂ ਜੀ ਨੇ ਸੰਖੇਪ ਬਚਨ ਨਾਲ ਹੀ ਉਹਨਾਂ ਦਾ ਸੰਸਾ ਦੂਰ ਕਰ ਦਿੱਤਾ ਅਤੇ ਗੁਰਮਤਿ ਦਾ ਸਿਧਾਂਤ ਦ੍ਰਿੜ ਕਰਵਾ ਦਿਤਾ। ਗੁਰੂ ਜੀ ਨੇ ਬਚਨ ਕੀਤਾ ਸੀ: -

ਬਾਤਿਨ ਫਕੀਰੀ। ਜ਼ਾਹਿਰ ਅਮੀਰੀ।

ਇਸੇ ਤਰ੍ਹਾਂ ਗੁਜਰਾਤ ਵਿਚ ਜਦੋਂ ਪੀਰ ਸ਼ਾਹ ਦਉਲਾ ਦੇ ਇਕ ਮੁਰੀਦ ਜਹਾਂਗੀਰ ਸ਼ਾਹ ਨੇ ਗੁਰੂ ਜੀ ਦੇ ਕੋਲ ਆਕੇ ਇਹ ਵੰਗਾਰ ਪਾਉਣ ਵਾਲੇ ਸੁਆਲ ਕੀਤੇ (1) ਹਿੰਦੂ ਕਿਆ ਤੇ ਪੀਰ ਕਿਆ (2) ਔਰਤ ਕਿਆ ਤੇ ਫਕੀਰ ਕਿਆ (3) ਦੌਲਤ ਕਿਆ ਤੇ ਤਿਆਗ ਕਿਆ (4) ਪੁੱਤਰ ਕਿਆ ਤੇ ਵੈਰਾਗ ਕਿਆ।

ਗੁਰੂ ਜੀ ਨੇ ਇਨ੍ਹਾਂ ਗੰਭੀਰ ਪ੍ਰਸ਼ਨਾ ਦਾ ਉਤਰ ਬੜੀ ਸਾਦਗੀ ਤੇ ਸੰਖੇਪਤਾ ਨਾਲ ਦਿਤਾ।

(1) ਪੀਰੀ ਰੱਬ ਦਾ ਦਾਨ ਹੈ।
(2) ਔਰਤ ਈਮਾਨ ਹੈ।
(3) ਦੌਲਤ ਗੁਜ਼ਰਾਨ ਹੈ।
(4) ਪੁੱਤਰ ਨਿਸ਼ਾਨ ਹੈ।

ਗਵਾਲੀਅਰ ਦੇ ਕਿਲ੍ਹੇ ਵਿਚ ਜਹਾਂਗੀਰ ਨੇ ਅਨੇਕਾਂ ਭਾਰਤੀ ਰਾਜੇ ਕੈਦ ਕਰਕੇ ਰੱਖੇ ਹੋਏ ਸਨ। ਉਹ ਸਾਰੇ ਗੁਰੂ ਜੀ ਦੇ ਸ਼ਰਧਾਲੂ ਹੋ ਗਏ। ਉਥੋਂ ਦਾ ਕਿਲ੍ਹੇਦਾਰ ਹਰਦਾਸ ਵੀ ਗੁਰੂ ਜੀ ਦਾ ਸ਼ਰਧਾਲੂ ਬਣ ਗਿਆ। ਸਿੱਖਾਂ ਦੀਆਂ ਅਰਦਾਸਾਂ ਸਫਲ ਹੋਈਆਂ। ਸਿੱਖਾਂ ਦੀ ਅਟੁੱਟ ਸ਼ਰਧਾ ਤੇ ਇਲਾਕੇ ਵਿਚ ਫੈਲੀ ਬੇਚੈਨੀ ਨੂੰ ਵੇਖ ਕੇ ਜਹਾਂਗੀਰ ਦਾ ਮਨ ਬਦਲ ਗਿਆ ਉਸਨੇ ਗੁਰੂ ਜੀ ਦੀ ਰਿਹਾਈ ਦਾ ਹੁਕਮ ਕਰ ਦਿਤਾ। ਗੁਰੂ ਜੀ ਦੀ ਰਿਹਾਈ ਦੀ ਖਬਰ ਸੁਣਕੇ ਹਿੰਦੂ ਰਾਜੇ ਭੈ-ਭੀਤ ਅਤੇ ਉਪਰਾਮ ਹੋ ਗਏ ਅਤੇ ਉਨ੍ਹਾਂ ਨੇ ਗੁਰੂ ਜੀ ਅੱਗੇ ਆਪਣੀ ਰਿਹਾਈ ਲਈ ਪੁਕਾਰ ਕੀਤੀ। ਗੁਰੂ ਜੀ ਬਹੁਤ ਹੀ ਨੇਕ ਦਿਲ ਪਰਉਪਕਾਰੀ ਮਹਾਂਪੁਰਖ ਸਨ। ਉਨ੍ਹਾਂ ਨੇ ਸ਼ਰਤ ਰੱਖੀ ਕਿ ਉਨ੍ਹਾਂ ਦੇ ਨਾਲ ਕੈਦ ਕੀਤੇ ਰਾਜਿਆਂ ਨੂੰ ਵੀ ਰਿਹਾ ਕੀਤਾ ਜਾਵੇ। ਗੁਰੂ ਜੀ ਦੀ ਇਹ ਸ਼ਰਤ ਵੀ ਪ੍ਰਵਾਨ ਕੀਤੀ ਗਈ ਤੇ ਉਨ੍ਹਾਂ ਦੇ ਨਾਲ 52 ਰਾਜੇ ਉਨ੍ਹਾਂ ਦੇ ਚੋਲੇ ਦੀਆਂ ਤਣੀਆਂ ਫੜਕੇ ਬਾਹਰ ਆ ਗਏ। ਇਸ ਕਰਕੇ ਉਨ੍ਹਾਂ ਨੂੰ 'ਬੰਦੀ ਛੋੜ' ਦੇ ਨਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ। ਬੰਦੀ ਛੋੜ ਪਰਮਾਤਮਾ ਦਾ ਵਿਸ਼ੇਸ਼ ਗੁਣ ਹੈ। ਪਰਮਾਤਮਾ ਜੀਵ ਦੇ ਬੰਧਨ ਕੱਟਕੇ ਉਸ ਨੂੰ ਮੁਕਤੀ ਪ੍ਰਦਾਨ ਕਰ ਦਿੰਦਾ ਹੈ। "ਗੁਰੁ ਪਰਮੇਸਰੁ ਏਕੋ ਜਾਣੁ॥" (864) ਅਨੁਸਾਰ ਰੱਬ ਰੂਪ ਸਤਿਗੁਰੂ ਵੀ ਬੰਦੀ ਛੋੜ ਹੈ। ਉਹ ਸਿੱਖ ਦੇ ਭਰਮ ਭੁਲੇਖੇ, ਵਿਸ਼ੇ ਵਿਕਾਰ ਅਤੇ ਦੁੱਖਾਂ ਰੋਗਾਂ ਆਦਿ ਤੋਂ ਮਨੁੱਖ ਨੂੰ ਨਿਜਾਤ ਦਿਵਾਉਂਦਾ ਹੈ। ਗੁਰੂ ਜੀ ਨੇ ਭਾਰਤੀ ਲੋਕਾਂ ਨੂੰ ਕਰਮ ਕਾਂਡ ਆਦਿ ਅਨੇਕਾਂ ਬੰਧਨਾਂ ਤੋਂ ਮੁਕਤ ਕਰਕੇ ਸਿਧਾ ਇਕ ਅਕਾਲ ਜੋਤਿ ਦੇ ਲੜ ਲਾਇਆ।ਸਭ ਤੋਂ ਵੱਡਾ ਇਸਲਾਮ ਦੇ ਰਾਜ ਦਾ ਡਰ ਅਤੇ ਬੰਧਨ ਸੀ। ਗੁਰੂ ਜੀ ਨੇ ਇਸਲਾਮੀ ਰਾਜ ਦਾ ਭੈ ਖਤਮ ਕਰ ਦਿਤਾ ਅਤੇ ਜਿਥੇ ਪੰਜਾਬ ਵਿਚ ਗੁਰੂ ਅਰਜਨ ਦੇਵ ਜੀ ਨੇ ਹਰਿਮੰਦਰ ਸਾਹਿਬ ਦੀ ਸਥਾਪਨਾ ਕਰਕੇ ਅਧਿਆਤਮ ਦਾ ਸੱਚਾ ਸੁੱਚਾ ਰਾਜ ਕਾਇਮ ਕਰ ਦਿਤਾ

ਸੀ। ਉਥੇ ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਦੀ ਸਥਾਪਨਾ ਕਰਕੇ ਅਤੇ ਦੋ ਕੇਸਰੀ-ਖਾਲਸਾਈ ਪਰਚੰਮ-ਨਿਸ਼ਾਨ ਸਾਹਿਬ ਝੁਲਾਕੇ ਰਾਜਨੀਤਿਕ ਪੱਖ ਤੋਂ ਵੀ ਅਜ਼ਾਦੀ ਦਾ ਅਹਿਸਾਸ ਭਾਰਤੀ ਲੋਕਾਂ ਨੂੰ ਕਰਵਾਇਆ। ਇਸ ਤਰ੍ਹਾਂ ਸਤਿਗੁਰੂ ਮਨੁੱਖਾਂ ਦੇ ਦੁੱਖਾਂ ਕਲੇਸ਼ਾਂ ਦਾ ਨਾਸ਼ ਕਰਕੇ ਖੁਸ਼ੀਆਂ ਤੇ ਖੇੜੇ ਪ੍ਰਦਾਨ ਕਰਦਾ ਹੈ ਤੇ ਮਨੁੱਖ ਦੀ ਬੰਦ ਖਲਾਸੀ ਕਰਦਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥*
*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥* *(1002)*

ਗਈ ਬਹੋੜੁ ਬੰਦੀ ਛੋੜੁ ਨਿਰੰਕਾਰੁ ਦੁਖਦਾਰੀ॥ ਕਰਮੁ ਨ ਜਾਣਾ ਧਰਮੁ ਨ ਜਾਣਾ ਲੋਭੀ ਮਾਇਆਧਾਰੀ॥ ਨਾਮੁ ਪਰਿਓ ਭਗਤੁ ਗੋਵਿੰਦ ਕਾ ਇਹ ਰਾਖਹੁ ਪੈਜ ਤੁਮਾਰੀ॥ ਹਰਿ ਜੀਉ ਨਿਮਾਣਿਆ ਤੂ ਮਾਣੁ॥ ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ ਤੇਰੀ ਕੁਦਰਤਿ ਕਉ ਕੁਰਬਾਣੁ॥ ਰਹਾਉ॥
*(624)*

ਗਵਾਲੀਅਰ ਦੇ ਕਿਲ੍ਹੇ ਵਿਚੋਂ ਰਿਹਾ ਹੋ ਕੇ ਗੁਰੂ ਜੀ ਦਾ ਸ੍ਰੀ ਅੰਮ੍ਰਿਤਸਰ ਸਾਹਿਬ ਪਹੁੰਚਣਾ ਇਕ ਬਹੁਤ ਖੁਸ਼ੀ ਦਾ ਅਵੱਸਰ ਸੀ। ਕੁਦਰਤੀ ਉਸ ਦਿਨ ਦੀਵਾਲੀ ਦਾ ਦਿਨ ਸੀ ਜਿਸ ਨੂੰ ਭਾਰਤ ਵਾਸੀ ਬੜੇ ਚਾਅ ਨਾਲ ਮਨਾਉਂਦੇ ਹਨ। ਸਿੱਖਾਂ ਨੇ ਗੁਰੂ ਸਾਹਿਬ ਦੀ ਆਮਦ ਦੇ ਖੁਸ਼ੀ ਵਿਚ ਵਧ ਚੜ੍ਹ ਕੇ ਦੀਪਮਾਲਾ ਕਰਵਾਈ। ਉਦੋਂ ਤੋਂ ਹੀ ਸਾਰੇ ਸਿੱਖ ਜਗਤ ਵੱਲੋਂ ਅਤੇ ਖਾਸ ਕਰਕੇ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਦੀਵਾਲੀ ਨੂੰ ਬੰਦੀ ਛੋੜ ਦਿਵਸ ਵਜੋਂ ਮਨਾਇਆ ਜਾਂਦਾ ਹੈ। ਸ਼ਾਮ ਨੂੰ ਦੀਪਮਾਲਾ ਹੁੰਦੀ ਹੈ। ਇਹ ਦੀਪਮਾਲਾ ਗਿਆਨ ਤੇ ਖੁਸ਼ੀ ਦਾ ਪ੍ਰਤੀਕ ਹੈ ਜੋ ਸਤਿਗੁਰਾਂ ਨੇ ਭਾਰਤ ਦੇ ਲੋਕਾਂ ਨੂੰ ਪ੍ਰਦਾਨ ਕੀਤੀ ਹੈ। ਉਨ੍ਹਾਂ ਨੇ ਅਗਿਆਨਤਾ ਤੇ ਗੁਲਾਮੀ ਤੋਂ ਸੁਤੰਤਰਤਾ ਦੀ ਭਾਵਨਾ ਦਾ ਚਾਨਣ ਬਖਸ਼ਿਆ ਹੈ। ਮਨੁੱਖਤਾ ਗੁਰੂ ਸਾਹਿਬ ਦੀ ਸੋਚ ਅਤੇ ਕੁਰਬਾਨੀ ਦੀ ਸਦਾ ਰਿਣੀ ਰਹੇਗੀ। ਭਾਰਤ ਵਿਚ ਇਹ ਕਹਾਵਤ ਮਸ਼ਹੂਰ ਹੈ, "ਦਾਲ ਰੋਟੀ ਘਰ ਦੀ ਅਤੇ ਦੀਵਾਲੀ ਅੰਮ੍ਰਿਤਸਰ ਦੀ।" ਭਾਈ ਗੁਰਦਾਸ ਜੀ ਇਸ ਸੰਬੰਧੀ ਇਉਂ ਫਰਮਾਉਂਦੇ ਹਨ:-

*ਦੀਵਾਲੀ ਦੀ ਰਾਤਿ ਦੀਵੇ ਬਾਲੀਅਨਿ।*
*ਤਾਰੇ ਜਾਤਿ ਸਨਾਤਿ ਅੰਬਰਿ ਭਾਲੀਅਨਿ।*
*ਫੁਲਾਂ ਦੀ ਬਾਗਾਤਿ ਚੁਣਿ ਚੁਣਿ ਚਾਲੀਅਨਿ।*
*ਤੀਰਥਿ ਜਾਤੀ ਜਾਤਿ ਨੈਣ ਨਿਹਾਲੀਅਨਿ।*
*ਹਰਿਚੰਦਉਰੀ ਝਾਤਿ ਵਸਾਇ ਉਚਾਲੀਅਨਿ।*
*ਗੁਰਮੁਖਿ ਸੁਖ ਫਲ ਦਾਤਿ ਸਬਦਿ ਸਮ੍ਹਾਲੀਅਨਿ॥*
*(ਵਾਰ 19, ਪਉੜੀ 6)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ 3 ਮਾਰਚ 1644 ਈ. (7 ਚੇਤਰ, 1701 ਬਿ.) ਨੂੰ ਆਪਣੇ ਜੋਤੀ ਜੋਤਿ ਸਮਾਉਣ ਤੋਂ ਦੋ ਸਾਲ ਪਹਿਲਾਂ ਹੀ ਭਾਈ ਗੁਰਦਿਤਾ ਜੀ ਦੇ ਸਪੁੱਤਰ ਆਪਣੇ ਪੋਤਰੇ (ਗੁਰੂ) ਹਰਿ ਰਾਇ ਜੀ ਨੂੰ ਗੁਰਤਾਗੱਦੀ ਸੌਂਪ ਦਿਤੀ ਅਤੇ ਮਾਤਾ ਨਾਨਕੀ ਜੀ ਨੂੰ ਆਪਣੇ ਸਪੁੱਤਰ (ਗੁਰੂ) ਤੇਗ ਬਹਾਦਰ ਅਤੇ ਮਾਤਾ ਗੁਜਰੀ ਜੀ ਨੂੰ ਬਾਬੇ ਬਕਾਲੇ ਭੇਜ ਦਿਤਾ। ਇਥੇ ਇਹ ਜਿਕਰਯੋਗ ਹੈ ਕਿ ਮਗਰੋਂ ਜਾਕੇ ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੇ ਆਪਣੇ ਦਾਦਾ (ਗੁਰੂ) ਤੇਗ ਬਹਾਦਰ ਜੀ "ਬਾਬਾ ਵਸਹਿ ਗ੍ਰਾਮ ਬਕਾਲੇ" ਨੂੰ ਗੁਰਤਾਗੱਦੀ ਸੌਂਪ ਦਿਤੀ ਭਾਵ ਪਹਿਲਾਂ ਦਾਦਾ ਗੁਰੂ ਨੇ ਆਪਣੇ ਪੋਤਰੇ ਨੂੰ ਅਤੇ ਮਗਰੋਂ (ਗੁਰੂ) ਪੋਤਰੇ ਨੇ ਆਪਣੇ ਦਾਦਾ ਜੀ ਨੂੰ ਗੁਰਤਾਗੱਦੀ ਸੌਂਪ ਦਿਤੀ। ਇੰਝ ਇਹ ਬੜੀ ਅਸਚਰਜ ਖੇਡ ਹੀ ਵਰਤੀ।

ਸਮਾਂ ਆਉਣ ਉਤੇ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਕਤੀ ਤੇ ਭਗਤੀ, ਮੀਰੀ ਤੇ ਪੀਰੀ, ਸ਼ਾਸ਼ਤਰ ਤੇ ਸਸਤਰ ਦੇ ਸਮੇਲ ਵਿੱਚੋਂ ਹੀ ਅਦੁਤੀ ਖਾਲਸਾ, ਸਚਿਆਰ ਮਨੁੱਖ, ਸੰਤ-ਸਿਪਾਹੀ ਦੇ ਰੂਪ ਵਿਚ ਜਗਤ ਸਾਹਮਣੇ ਪਰਗਟ ਕੀਤਾ ਜਿਸਨੇ ਭਾਰਤ ਦਾ ਨਕਸ਼ਾ ਅਤੇ ਇਤਿਹਾਸ ਹੀ ਬਦਲ ਦਿਤਾ। ਪਰੰਤੂ ਅੱਜ ਜੋ ਨਿਘਾਰ ਤੇ ਗਿਰਾਵਟ ਸਿੱਖ ਸਮਾਜ ਅੰਦਰ ਆ ਗਈ ਉਹ ਚਿੰਤਾ ਦਾ ਵਿਸ਼ਾ ਹੈ। ਅਸੀਂ ਆਤਮਕ ਅਤੇ ਸਰੀਰਕ ਤੌਰ ਤੇ ਕਮਜ਼ੋਰ ਹੋ ਰਹੇ ਹਾਂ। ਸਗੋਂ ਭਰਮ, ਭੁਲੇਖੇ, ਕਰਮ ਕਾਂਡ, ਵਲ-ਛਲ, ਨਸ਼ੇ ਪੰਥ ਪ੍ਰਸਤੀ ਦੀ ਥਾਂ ਨਿਜ ਪ੍ਰਸਤੀ ਆਦਿ ਸਿੱਖੀ ਨੂੰ ਘੁਣ ਵਾਂਗ ਖਤਮ ਕਰ ਰਹੇ ਹਨ। ਅੱਜ ਲੋੜ ਹੈ ਸੁਚੇਤ ਹੋ ਕੇ ਰਸਾਤਲ ਵੱਲ ਇਸ ਕੂਚ ਨੂੰ ਰੋਕੀਏ ਅਤੇ ਸਿੰਘ ਸਭਾ ਲਹਿਰ ਦੀ ਤਰਜ਼ ਉਤੇ ਖਾਲਸਾ ਪੁਨਰ ਸੁਰਜੀਤੀ ਦੀ ਲਹਿਰ ਆਰੰਭੀਏ ਤਾਂ ਜੋ ਮੁੜ ਖਾਲਸਾਈ ਸ਼ਾਨ ਬਹਾਲ ਹੋ ਸਕੇ।

----- 0 -----

# ਹਰੀ ਸਿੰਘ ਨਲਵਾ ਦੀ ਸ਼ੁਰੂਆਤੀ ਤਾਲੀਮ



*ਸੰਪੂਰਨ ਸਿੰਘ*
*9417924009*

ਮੇਰੇ ਮਾਹੌਲ ਮੇਂ ਹਰ ਸੱਮਤ, ਬੁਰੇ ਲੋਗ ਨਹੀਂ ।।
ਕੁਝ ਭਲੇ ਭੀ ਹੈਂ , ਜ਼ੋ ਬੜੇ ਕਾਮ ਆਏ ਹੈਂ ।।

ਮੌਲਵੀ ਵਾਹਿਦ ਬੇਗ ਅਤੇ ਉਸ ਦੇ ਮਿੱਤਰ, ਕੁਮੇਦਾਨ ਗੁਰਦਿਆਲ ਸਿੰਘ ਤਕਰੀਬਨ ਰੋਜ ਹੀ ਆਪਣੇ ਕੰਮਾਂ ਤੋਂ ਵੇਲੇ ਹੋ ਕੇ ਸ਼ਾਮ ਸਮੇਂ ਪਹਿਲਾਂ ਗੁਰਦਿਆਲ ਸਿੰਘ ਦੀ ਹਵੇਲੀ ਵਿੱਚ ਮਿਲਦੇ, ਤੇ ਫਿਰ ਬਹੁਤ ਲੰਮੀ ਸੈਰ ਕਰਨ ਲਈ ਇਹ ਦੋਵੇਂ ਦੋਸਤ ਸੁੰਨਸਾਨ ਜਗ੍ਹਾਵਾਂ ਵੱਲ ਨਿਕਲ ਜਾਂਦੇ ਸਨ। ਇਨ੍ਹਾਂ ਦੋਹਾਂ ਦੀ ਡੂੰਘੀ ਯਾਰੀ, ਦੂਜੇ ਲੋਕਾਂ ਲਈ ਰਸ਼ਕ ਦਾ ਬਾਹਿਸ਼ ਸੀ।

ਕੁਮੇਦਾਨ ਗੁਰਦਿਆਲ ਸਿੰਘ ਇੱਕ ਮਹਾਨ ਚਿੰਤਕ ਸਨ। ਅਸਲ ਵਿੱਚ ਉਨ੍ਹਾਂ ਦੀ ਇਸੇ ਸਿਫਤ ਸਦਕਾ ਹੀ ਮੌਲਵੀ ਵਾਹਿਦ ਬੇਗ (ਜੋ ਆਪਣੇ ਵਕਤ ਦੇ ਮਹਾਨ ਫ਼ਾਜਲ ਸਨ), ਆਪ ਦੀ ਮਿੱਤਰਤਾ ਦੇ ਸ਼ੈਦਾਈ ਸਨ। ਇਨ੍ਹਾਂ ਦੋਸਤਾਂ ਦੀ ਗੱਲਬਾਤ ਆਮ ਤੌਰ ਤੇ ਸਿੱਖ ਸਿਧਾਂਤਾਂ ਦੇ ਆਲੇ ਦੁਆਲੇ ਹੀ ਘੁੰਮਦੀ ਸੀ।

ਇਹ ਗੱਲਾਂ ਸੰਨ 1795 ਈਸਵੀ ਦੀਆਂ ਹਨ। ਉਦੋਂ ਸ਼ੁਕਰਚਕੀਆ ਮਿਸਲ ਦੇ ਸ. ਰਣਜੀਤ ਸਿੰਘ, ਆਪਣੀ ਮਿਸਲ ਦੀ ਤਰੱਕੀ ਲਈ ਪੂਰੀ ਤਰ੍ਹਾਂ ਗਾਮਜ਼ਨ ਸਨ। ਇਥੇ ਇਹ ਦੱਸਣਾ, ਯੋਗ ਹੋਵੇਗਾ ਕਿ ਸ. ਗੁਰਦਿਆਲ ਸਿੰਘ ਨੇ ਆਪਣੇ ਜੀਵਨ ਕਾਲ ਵਿੱਚ ਰਣਜੀਤ ਸਿੰਘ ਦੀ ਮਿਸਲ ਲਈ ਵੱਡੀਆਂ-ਵੱਡੀਆਂ ਲੜਾਈਆਂ ਲੜੀਆਂ ਸਨ, ਇਸ ਦਾ ਸਿਲਾ, ਰਣਜੀਤ ਸਿੰਘ ਨੇ ਆਪ ਨੂੰ 'ਕੁਮੇਦਾਨ' ਦੀ ਪਦਵੀ ਦੀ ਤਰੱਕੀ ਦਿੱਤੀ ਸੀ। ਇਹ ਅਹੁੱਦਾ (ਭਾਵ ਕੁਮੇਦਾਨ ਦਾ ਰੁਤਬਾ) ਅੱਜ ਦੀ ਮਿਲਟਰੀ ਦੇ, ਲੈਫਟੀਨੈਂਟ ਕਰਨਲ ਦੀ ਬਰਾਬਰੀ ਦਾ ਹੈ। ਇਸ ਤਰੱਕੀ ਤੋਂ ਛੁੱਟ ਸ. ਰਣਜੀਤ ਸਿੰਘ ਨੇ ਆਪ ਨੂੰ ਅੰਮ੍ਰਿਤਸਰ ਦੇ ਇਲਾਕੇ ਵਿੱਚ ਕਾਫੀ ਜਾਗੀਰ ਵੀ ਬਖਸ਼ੀ ਸੀ। ਇਹ ਜਾਗੀਰ ਕੁਮੇਦਾਨ ਗੁਰਦਿਆਲ ਸਿੰਘ ਦੀ ਬਹਾਦਰੀ ਕਾਰਨ ਹੀ ਉਨ੍ਹਾਂ ਨੂੰ ਇਨਾਮ ਵਜੋਂ ਮਿਲੀ ਸੀ (ਵੇਖੋ ਬੇਰਨ ਹਿਊਗਲ ਦੀ ਕਿਤਾਬ "ਸਫ਼ਰਨਾਮਾ ਕਸ਼ਮੀਰ ਤੋਂ ਪੰਜਾਬ")। ਜੱਦ ਵੀ ਕੁਮੇਦਾਨ ਗੁਰਦਿਆਲ ਸਿੰਘ ਲੜਾਈ ਦੇ ਮੈਦਾਨਾਂ ਤੋਂ ਫੁਰਸਤ ਪਾ ਕੇ ਅੰਮ੍ਰਿਤਸਰ ਵਾਪਸ ਪਰਤਦੇ ਸਨ ਤਾਂ ਉਦੋਂ ਇਹ ਦੋਵੇਂ ਮਿੱਤਰ ਇੱਕ ਦੂਜੇ ਦੀ ਸੰਗਤੀ ਵਿੱਚ ਸਮਾਂ ਗੁਜਾਰਨ ਵਿੱਚ ਖੁਸ਼ੀ ਮਹਿਸੂਸ ਕਰਦੇ ਸਨ।

ਇੱਕ ਵਾਰ ਸ. ਗੁਰਦਿਆਲ ਸਿੰਘ ਨੇ ਹਸੀਂ-ਮਜ਼ਾਕ ਵਿੱਚ ਹੀ ਮੌਲਵੀ ਸਾਹਿਬ ਨੂੰ ਪੁੱਛਿਆ ਸੀ ਕਿ "ਪਿਛਲੇ ਸਾਲ ਜਦ ਉਹ ਹਜ਼ ਪਰ ਗਏ ਸੀ, ਤਾਂ ਲੋੜ ਤੋਂ ਬਹੁਤ ਜਿਆਦਾ ਸਮਾਂ, ਉਹ ਅਰਬ ਦੇਸ਼ ਵਿੱਚ ਗੁਜ਼ਾਰ ਕੇ ਆਏ ਸੀ?" ਤਾਂ ਜਵਾਬ ਵਿੱਚ ਮੌਲਵੀ ਸਾਹਿਬ ਨੇ ਕਿਹਾ ਸੀ, "ਕਿ ਉਹ ਸਿਕੰਦਰ ਦੇ ਦੇਸ਼ ਯੂਨਾਨ ਦੀ ਰਾਜਧਾਨੀ ਐਥਨਜ, ਅਤੇ ਫਿਰ ਉਥੋਂ ਦੇ ਇੱਕ ਪਛੜੇ ਹੋਏ ਇਲਾਕੇ PONTUSIS ਵਿੱਚ ਭਰਮਣ ਕਰਦਾ ਰਿਹਾ ਸੀ। ਸਿਕੰਦਰ ਵੀ PONTUSIS ਵਿੱਚ ਕਿਸੇ ਇੱਕ ਆਦਿਵਾਸੀ ਕਬੀਲੇ ਦੇ ਲੋਕਾਂ ਨੂੰ ਉਚੇਚੇ ਮਿਲਣ ਜਾਂਦਾ ਸੀ। ਮੈਨੂੰ ਯੂਨਾਨ ਜਾਣਾ ਬਹੁਤ ਚੰਗਾ ਲੱਗਿਆ ਹੈ, ਭਾਂਵੇ ਉਥੋਂ ਦੀ ਸਭਿਅਤਾ ਸਾਡੇ ਦੇਸ਼ ਤੋਂ ਬਹੁਤ ਅਡਰੀ ਹੈ। ਮੈਂ ਯੂਨਾਨ ਵਿੱਚ ਵੇਖਿਆ ਹੈ ਕਿ ਸ਼ਹਿਰ ਅੰਦਰ ਬਹੁਤ ਸਾਰੇ ਚੁਰਾਹਿਆਂ ਉੱਪਰ, ਸਿਕੰਦਰ ਮਹਾਨ ਦੀ ਯਾਦ ਵਿੱਚ, ਉਥੋਂ ਦੇ ਲੋਕਾਂ ਨੇ, ਸਿਕੰਦਰ ਦੀਆਂ ਯਾਦਾਂ ਨੂੰ ਅਲੱਗ-ਅਲੱਗ ਤਰੀਕਿਆਂ ਨਾਲ ਸਥਾਪਤ ਕੀਤਾ ਹੋਇਆ ਹੈ। ਜੇ ਇੱਕ ਚੁਰਾਹੇ ਪਰ ਘੋੜੇ ਤੇ ਸਵਾਰ ਸਿਕੰਦਰ ਦੀ ਸੰਗਮਰਮਰ ਦੀ ਖੂਬਸੂਰਤ ਮੂਰਤੀ ਸ਼ਸ਼ੋਭਿਤ ਹੈ, ਤਾਂ ਦੂਸਰੇ ਚੌਂਕ ਤੇ ਇੱਕ ਹੋਰ ਯਾਦਗਾਰੀ ਹੈ ਜਿਸ ਵਿੱਚ ਸਿਕੰਦਰ ਆਪਣੇ ਮੰਤਰੀਆਂ ਨਾਲ ਮੀਟਿੰਗ ਕਰਦਾ ਦਰਸਾਇਆ ਗਿਆ ਹੈ। ਐਥਨਜ ਦੀ ਨਗਰਪਾਲਿਕਾ ਵੱਲੋਂ, ਵੱਡੇ ਵੱਡੇ ਹਾਲ ਕਮਰੇ ਬਣਾਏ ਗਏ ਹਨ, ਜਿਥੇ ਰੋਜਾਨਾ ਸ਼ਾਮ ਵੇਲੇ, ਉਥੇ ਆਏ ਸੈਲਾਨੀਆਂ ਨਾਲ ਸਿਕੰਦਰ ਬਾਰੇ ਉਥੋਂ ਦੇ ਯੂਨਾਨੀ

ਵਿਦਵਾਨ ਵਿਚਾਰ ਵਟਾਂਦਰਾ ਕਰਦੇ ਰਹਿੰਦੇ ਹਨ। ਇਸ ਤਰ੍ਹਾਂ ਯਾਤਰੀਆਂ ਨੂੰ, ਯੂਨਾਨ ਦੀ ਸਭਿਅਤਾ ਬਾਰੇ ਜਾਣਕਾਰੀ ਦੇਣ ਵਿੱਚ ਉਥੋਂ ਦੇ ਸਥਾਨਕ ਲੋਗ ਖੁਸ਼ੀ ਹਾਸਲ ਕਰਦੇ ਹਨ। ਐਥਨਜ ਵਿੱਚ ਛੋਟੇ ਛੋਟੇ ਛਾਪੇਖਾਨੇ ਵੀ ਹੋਂਦ ਵਿੱਚ ਆ ਗਏ ਹਨ, ਜਿਥੇ ਛਪਾਈ ਦਾ ਕੰਮ ਹੁੰਦਾ ਹੈ। ਹਰ ਸ਼ਾਮ, ਕਿਸੇ ਨਾ ਕਿਸੇ ਵਿਸ਼ੇ ਉੱਪਰ ਜਿਸ ਦਾ ਸਬੰਧ ਉਥੋਂ ਦੀ ਸਭਿਅਤਾ ਨਾਲ ਹੈ, ਅੰਗਰੇਜੀ ਅਤੇ ਯੂਨਾਨੀ ਭਾਸ਼ਾ ਵਿੱਚ ਛਾਪਿਆ ਸਾਹਿਤ ਲੋਕਾਂ ਵਿੱਚ ਮੁਫ਼ਤ ਵੰਡਿਆ ਜਾਂਦਾ ਹੈ। ਜਿਆਦਾ ਸੈਲਾਨੀ ਤਾਂ ਉਥੇ, ਯੂਰਪੀ ਦੇਸ਼ਾਂ ਤੋਂ ਹੀ ਆਉਂਦੇ ਹਨ। ਇਹ ਯਾਤਰੀ ਅੰਗਰੇਜੀ ਜ਼ੁਬਾਨ ਤੋਂ ਭਲੀ ਭਾਂਤ ਵਾਕਫ ਹਨ। ਅਰਬੀ ਦੁਭਾਸ਼ੀਏ ਵੀ, ਉਥੇ ਹਨ, ਜੋ ਮੇਰੇ ਵਰਗਿਆਂ ਨੂੰ ਯੂਨਾਨ ਦੀ ਸਭਿਅਤਾ ਬਾਰੇ ਅਰਬੀ ਜ਼ੁਬਾਨ ਵਿੱਚ, ਜਾਣਕਾਰੀ ਦੇ ਦਿੰਦੇ ਹਨ। ਮਹਾਨ ਸਿਕੰਦਰ ਨੂੰ ਯੂਨਾਨੀ ਸਭਿਅਤਾ ਤੇ ਬੜਾ ਮਾਣ ਸੀ। ਇਸ ਸਭਿੱਅਤਾ ਦੀਆਂ ਪ੍ਰਾਪਤੀਆਂ ਦਾ ਲਾਭ, ਉਹ ਸਾਰੇ ਜਗਤ ਨੂੰ ਪਹੁੰਚਾਉਣਾ ਚਾਹੁੰਦਾ ਸੀ। ਭਾਵ ਹੁਣ, ਸਿਕੰਦਰ ਆਪ ਤਾਂ ਨਹੀਂ ਹੈ ਪਰ ਉਥੋਂ ਦੇ ਲੋਕ ਸਿਕੰਦਰ ਦੀ ਖਾਹਿਸ਼ ਨੂੰ ਪੂਰਾ ਕਰਦੇ ਹੋਏ ਪੁਰਾਣੀ ਯੂਨਾਨੀ ਸਭਿਅਤਾ ਦਾ ਪ੍ਰਚਾਰ ਅੱਜ ਵੀ ਜਾਰੀ ਰੱਖ ਰਹੇ ਹਨ। ਯੂਨਾਨੀਆਂ ਦਾ ਖਿਆਲ ਹੈ, ਕਿ ਸ਼ਾਇਦ ਸਿਕੰਦਰ ਨੇ ਆਪਣੀ ਸਭਿੱਅਤਾ ਦਾ ਪ੍ਰਚਾਰ ਕਰਨ ਲਈ ਹੀ ਸਾਰੇ ਜਗਤ ਨੂੰ ਜਿੱਤਣਾ ਚਾਹਿਆ ਸੀ। ਲੋਕਰਾਜ ਦਾ ਪ੍ਰਚਾਰ ਸਭ ਤੋਂ ਪਹਿਲਾਂ ਯੂਨਾਨ ਵਿੱਚ ਹੀ ਸ਼ੁਰੂ ਹੋਇਆ ਸੀ। ਯੂਨਾਨੀ ਸਭਿੱਅਤਾ ਸਿਰਫ਼ ਪਰਜਾਤੰਤਰੀ ਰਾਜ ਦੀ ਹਿਮਾਯਤ ਕਰਦੀ ਹੈ।

ਮਹਾਨ ਫਿਲਾਸਫਰ ਅਰਸਤੂ, ਸਿਕੰਦਰ ਦਾ ਉਸਤਾਦ ਸੀ। ਸਾਰੇ ਜਗਤ ਨੂੰ ਜਿੱਤਣ ਲਈ, ਅਰਸਤੂ ਨੇ ਹੀ ਸਿਕੰਦਰ ਨੂੰ ਕਿਹਾ ਸੀ ਕਿ ਸਾਰੇ ਜਗਤ ਨੂੰ ਜਿੱਤਣ ਤੋਂ ਪਹਿਲਾਂ, ਉਸ ਨੂੰ ਆਪਣੇ ਨਿੱਜ ਨੂੰ ਜਿੱਤਣਾ ਪਵੇਗਾ। ਆਪਾ ਜਿੱਤਣ ਲਈ ਉਸਦੀ ਸਭ ਤੋਂ ਵੱਧ ਮੱਦਦ ਅਰਸਤੂ ਨੇ ਕੀਤੀ ਸੀ। ਅਰਸਤੂ ਨੇ ਸਿਕੰਦਰ ਨੂੰ ਇੱਕ ਉੱਚੇ ਆਚਰਣ ਦਾ ਮਾਲਕ ਬਣਾਇਆ ਹੈ। ਇਤਿਹਾਸ ਗਵਾਹ ਹੈ, ਕਿ ਸਿਕੰਦਰ ਦਾ ਪੂਰਾ ਜੀਵਨ-ਕਾਲ, ਸਾਫ਼ ਅਤੇ ਸੁਥਰਾ ਗੁਜ਼ਰਿਆ ਹੈ। ਉਸ ਵਿੱਚ ਜਵਾਨੀ ਵਾਲੇ ਔਗੁਣ ਨਹੀਂ ਸਨ। ਉਹ ਜਿਤਨੀਆਂ ਵੀ ਲੜਾਈਆਂ ਲੜਿਆ ਹੈ, ਕਿਸੇ ਵੀ ਜੰਗ ਵਿੱਚ ਉਸ ਨੂੰ ਹਾਰ ਨਹੀਂ ਸੀ ਹੋਈ। ਕਿਸੇ ਵੀ ਦੇਸ਼ ਨੂੰ ਜਿੱਤਣ ਤੋਂ ਬਾਅਦ ਸਿਕੰਦਰ ਦੇ ਸੈਨਿਕਾਂ ਨੇ, ਉਥੇ ਲੁੱਟ ਖਸੁੱਟ ਨਹੀਂ ਸੀ ਕੀਤੀ। ਹਾਰੇ ਦੇਸ਼ ਦੀਆਂ ਔਰਤਾਂ ਨੂੰ ਬੇਇਜ਼ਤ ਨਹੀਂ ਕੀਤਾ ਗਿਆ"। ਇਤਨਾ ਕਹਿ ਕੇ ਮੌਲਵੀ ਸਾਹਿਬ ਚੁੱਪ ਕਰ ਗਏ। ਥੋੜਾ ਦਮ ਲੈ ਕੇ ਫਿਰ ਕਹਿਣਾ ਸ਼ੁਰੂ ਕੀਤਾ, "ਮੈਂ ਉਥੇ ਇੱਕ ਘੋੜੇ ਦਾ ਸੰਗਮਰਮਰ ਦਾ ਬੁੱਤ ਵੇਖਿਆ ਹੈ। ਉਸ ਘੋੜੇ ਬਾਰੇ ਪਤਾ ਲੱਗਾ ਕਿ ਉਸ ਘੋੜੇ ਦਾ ਨਾਉਂ "ਜਿਹਲਮ" ਸੀ ਅਤੇ ਇਹ ਸਿਕੰਦਰ ਦਾ ਬਹੁਤ ਹੀ ਮਨ ਪਿਆਰਾ ਘੋੜਾ ਸੀ। ਹਿੰਦੁਸਤਾਨ ਵਿੱਚ ਜਦ ਸਿਕੰਦਰ ਦੀ ਪੋਰਸ ਨਾਲ ਲੜਾਈ ਹੋਈ ਸੀ ਤਾਂ ਉਦੋਂ ਇਸ ਅਸਪ ਦੀ ਮੌਤ ਹੋ ਗਈ, ਜਿਸ ਕਾਰਨ ਸਿਕੰਦਰ ਨੂੰ ਬਹੁਤ ਦੁੱਖ ਹੋਇਆ। ਆਪਣੇ ਪਿਆਰੇ ਘੋੜੇ (ਭਾਵ ਅਸਪ ਨੂੰ) ਸਿਕੰਦਰ ਨੇ ਉੱਥੇ ਹੀ ਇੱਕ ਵਗਦੇ ਦਰਿਆ ਦੇ ਕੰਢੇ, ਦਫ਼ਨ ਕਰਾਇਆ ਤੇ ਸਿਕੰਦਰ ਦੇ ਘੋੜ ਦੇ ਨਾਮ ਤੇ, ਉਸ ਦਰਿਆ ਦਾ ਨਾਉ "ਜਿਹਲਮ" ਰੱਖ ਦਿੱਤਾ। ਅੱਜ ਵੀ ਉਸ ਦਰਿਆ ਦਾ ਨਾਉਂ ਜਿਹਲਮ ਹੈ। (ਹੁਣ ਇਹ ਦਰਿਆ ਪਾਕਿਸਤਾਨ ਵਿੱਚ ਹੈ।)

ਪਰ ਗੁਰਦਿਆਲ ਸਿੰਘ, ਮੌਲਵੀ ਸਾਹਿਬ ਤੋਂ ਯੂਨਾਨ ਦੀ ਯਾਤਰਾ ਦੀ ਤਫ਼ਸੀਲੀ ਵਾਰਤਾ ਸੁਣ ਕੇ, ਸੰਤੁਸ਼ਟ ਨਹੀਂ ਸੀ ਹੋਏ ਸਗੋਂ ਹੈਰਾਨ ਹੋ ਕੇ ਉਨ੍ਹਾਂ ਨੇ ਕਿਹਾ ਸੀ, " ਸਿਕੰਦਰ ਦੀ ਹੋਂਦ ਇੱਕ ਇਤਿਹਾਸਕ ਸੱਚ ਹੈ, ਪਰ ਹੈਰਾਨਗੀ ਦੀ ਗੱਲ ਹੈ ਕਿ ਤੁਸੀਂ ਉਥੇ ਗਏ ਕਿਓ ?" ਹੁਣ ਮੌਲਵੀ ਸਾਹਿਬ ਮੁਸਕਰਾ ਪਏ ਤੇ ਕਿਹਾ, "ਸੱਚ ਇਹ ਹੈ ,ਗੁਰਦਿਆਲ ਜੀ, ਕਿ ਯੂਨਾਨ ਜਾਣ ਤੋਂ ਪਹਿਲਾਂ ਮੈਂ ਆਪਣੇ ਰਿਸ਼ਤੇਦਾਰਾਂ ਨੂੰ ਮਿਲਣ ਦਿੱਲੀ ਗਿਆ ਸੀ। ਉਥੇ ਰਹਿਣ ਵਾਲੇ ਮੇਰੇ ਸਾਰੇ ਹੀ ਬਜ਼ੁਰਗਾਂ ਨੇ (ਜਿਹੜੇ ਬੰਦਾ ਬਹਾਦਰ ਦੀ ਸ਼ਹਾਦਤ ਦੇ ਚਸ਼ਮਦੀਦ ਸਾਖਸ਼ੀ ਸਨ), ਬੰਦਾ ਬਹਾਦਰ ਦੀ ਤੁਲਨਾ, ਉਸ ਮਹਾਨ ਜਰਨੈਲ ਸਿਕੰਦਰ ਨਾਲ ਕਰਦੇ ਹਨ ਕਿ ਬੰਦਾ ਬਹਾਦਰ ਸਿਕੰਦਰ ਵਰਗਾ ਹੀ ਮਹਾਨ ਜਰਨੈਲ ਸੀ। ਕਈ ਬਜ਼ੁਰਗ ਤਾਂ ਇਹ ਵੀ ਕਹਿੰਦੇ ਹਨ, ਕਿ ਬੰਦਾ ਬਹਾਦਰ ਤਾਂ ਸਿਕੰਦਰ ਤੋਂ ਵੀ ਜਿਆਦਾ ਕਾਮਯਾਬ ਸਿਪਾਹੀ ਸੀ। ਸਿਕੰਦਰ ਇੱਕ ਰਾਜੇ ਦਾ ਪੁੱਤਰ ਸੀ, ਅਤੇ ਉਸ ਪਾਸ ਉਸ ਦੀ ਆਪਣੀ ਯੂਨਾਨੀ ਫੌਜ ਸੀ, ਪਰ ਇਸ ਤੋਂ ਉਲਟ ਬੰਦਾ ਬਹਾਦਰ ਪਾਸ ਐਸਾ ਕੁਝ ਵੀ ਨਹੀਂ ਸੀ। ਉਸ ਪਾਸ ਅਗਰ ਕੁਝ ਸੀ ਤਾਂ ਉਹ ਸੀ ਕੇਵਲ ਆਪਣੇ ਮੁਰਸ਼ਦ, ਗੁਰੂ ਗੋਬਿੰਦ ਸਿੰਘ ਜੀ ਦਾ ਥਾਪੜਾ। ਆਪਣੇ ਮੁਰਸ਼ਦ ਤੋਂ ਮਿਲੀ ਗਾਇਬਾਨਾ ਸ਼ਕਤੀ ਦਾ ਸਦਕਾ ਹੀ, ਉਹ ਮੁਗਲਾਂ ਨੂੰ ਸ਼ਰਮਸਾਰ ਕਰਨ ਲਈ ਪੰਜਾਬ ਆਇਆ ਸੀ। ਬੰਦਾ ਵੀ ਸਿਕੰਦਰ ਵਰਗੇ ਇੱਕ ਅਡੋਲ ਕਿਰਦਾਰ ਦਾ ਮਾਲਕ ਸੀ। ਮੁਗਲਾਂ ਦੀ ਹਿਰਾਸਤ ਵਿੱਚ ਰਹਿੰਦਿਆਂ ਉਸ ਪਰ ਬੇਇਨਤਿਹਾ ਤਸ਼ਦਦ ਤੇ ਜ਼ੁਲਮ

ਕੀਤੇ ਗਏ ਸਨ, ਪਰ ਸਭ ਜਬਰਾਂ ਦੇ ਬਾਵਜੂਦ ਉਸ ਨੇ ਆਖਰੀ ਦਮ ਤੱਕ ਆਪਣਾ ਸਿਦਕ ਨਹੀਂ ਸੀ ਤਿਆਗਿਆ ਅਤੇ ਮੌਤ ਨੂੰ ਹੱਸਦਿਆਂ-ਹੱਸਦਿਆਂ ਗਲੇ ਲਗਾਇਆ ਸੀ। ਉਸ ਨਾਲ 800 ਹੋਰ ਸਿੰਘ ਵੀ ਸ਼ਹੀਦ ਕੀਤੇ ਗਏ ਸਨ। ਉਹ ਵੀ ਬੰਦੇ ਵਰਗੇ ਉਚੇ ਕਿਰਦਾਰ ਦੇ ਮਾਲਕ ਸਨ। ਬੰਦੇ ਦਾ ਕਥਨ ਸੀ ਕਿ ਹਰ ਮਨੁੱਖ ਨੂੰ ਸੋਚਣ ਦੀ ਅਜ਼ਾਦੀ ਹੋਣੀ ਚਾਹੀਦੀ ਹੈ। ਹਰ ਇੱਕ ਮਨੁੱਖ ਦਾ ਮਜ਼ਹਬ ਉਸ ਦਾ ਨਿੱਜੀ ਮਾਮਲਾ ਹੈ" ਮੌਲਵੀ ਨੇ ਗੱਲ ਅੱਗੇ ਜਾਰੀ ਰੱਖਦਿਆਂ ਕਿਹਾ, "ਇਨ੍ਹਾਂ ਸਭ ਗੱਲਾਂ ਦਾ ਅਸਰ ਮੇਰੇ ਉੱਪਰ ਇਹ ਹੋਇਆ ਸੀ ਕਿ ਮੈਂ ਸਿਕੰਦਰ ਦੀ ਨਗਰੀ ਵੱਲ ਚਲਾ ਗਿਆ, ਤਾਂ ਜੋ ਮੈਂ ਆਪ ਖੁਦ ਜਾ ਕੇ ਸਿਕੰਦਰ ਦੇ ਲੋਕਾਂ ਤੋਂ, ਉਸ ਜਰਨੈਲ ਬਾਰੇ ਜਾਣਕਾਰੀ ਹਾਸਲ ਕਰ ਸਕਾਂ। ਸਿਕੰਦਰ ਦਾ ਜਨਮ 323 ਬੀ.ਸੀ. ਦਾ ਦੱਸਿਆ ਜਾਂਦਾ ਹੈ ਅਤੇ ਉਸ ਦੇ ਉਸਤਾਦ ਅਰਸਤੂ ਦਾ ਜਨਮ 384 ਬੀ.ਸੀ. ਦਾ ਸੀ। ਸਿਕੰਦਰ ਦੀ ਪੂਰੀ ਕਹਾਣੀ ਮੈਂ ਪਹਿਲਾਂ ਤੁਹਾਨੂੰ ਦੱਸ ਹੀ ਚੁੱਕਿਆਂ ਹਾਂ।" ਇਹ ਸਭ ਸੁਣ ਕੇ ਗੁਰਦਿਆਲ ਸਿੰਘ ਤਾਂ ਸਕਤੇ ਵਿੱਚ ਆ ਗਏ ਅਤੇ ਮੁਤਾਸਰ ਹੋ, ਮੌਲਵੀ ਸਾਹਿਬ ਨੂੰ ਵੇਖਦੇ ਹੀ ਰਹਿ ਗਏ।

ਉਹ ਸੋਚਣ ਲੱਗੇ, "ਕੀ ਉਹ ਖੁਦ ਵੀ ਮੌਲਵੀ ਸਾਹਿਬ ਵਰਗੇ ਖੋਜੀ ਸੁਭਾ ਦੇ ਬਣ ਸਕਦੇ ਸਨ?" ਪਰ ਗੁਰਦਿਆਲ ਸਿੰਘ ਜਾਣਦੇ ਸਨ ਕਿ ਮੌਲਵੀ ਸਾਹਿਬ ਇੱਕ ਉੱਚ ਕੋਟੀ ਦੇ ਵਿਦਵਾਨ ਸਨ। ਉਹ ਬਹੁਤ ਹੀ ਪੜ੍ਹਾਕੂ ਸਨ, ਸ਼ਰੀਅਤ ਤੋਂ ਇਲਾਵਾ, ਉਹ ਦੂਸਰੇ ਧਰਮਾਂ ਦਾ ਵੀ ਅਧਿਐਨ ਕਰਦੇ ਸਨ। ਮੈਂ ਤਾਂ ਕੇਵਲ ਲੜ੍ਹਨਾ ਅਤੇ ਮਾਰਨਾ ਹੀ ਜਾਣਦਾ ਹਾਂ, ਪਰ ਮੈਂ ਮੌਲਵੀ ਸਾਹਿਬ ਦੇ ਖੋਜੀ ਸ਼ੁਭਾ ਦਾ ਫਾਇਦਾ ਜਰੂਰ ਲਵਾਂਗਾ।"

ਮੌਲਵੀ ਸਾਹਿਬ ਦੀ ਉਪਰੋਕਤ ਹੱਡਬੀਤੀ ਸੁਨਾਉਣ ਦਾ ਸਮਾਂ, ਅਸੀਂ ਸੰਨ 1795 ਈਸਵੀ ਮੰਨਦੇ ਹਾਂ। ਉਦੋਂ ਗੁਰਦਿਆਲ ਸਿੰਘ ਦੇ ਇੱਕੋ-ਇੱਕ ਸਪੂਤ, ਹਰੀ ਸਿੰਘ ਦੀ ਉਮਰ, ਕੇਵਲ 4 ਸਾਲਾਂ ਦੀ ਸੀ। ਬਾਲਕ ਹਰੀ ਸਿੰਘ, ਬਾਬਤ ਕੁਮੇਦਾਨ ਗੁਰਦਿਆਲ ਸਿੰਘ ਨੂੰ, ਇੱਕ ਐਸੇ ਉਸਤਾਦ ਦੀ ਤਲਾਸ਼ ਸੀ ਜੋ ਹਰੀ ਸਿੰਘ ਨੂੰ ਉੱਚੇ ਇਖਲਾਕ ਤੋਂ ਛੁੱਟ, ਸਿੱਖ ਸਦਾਚਾਰ, ਤੇ ਸਿੱਖ ਆਦਰਸ਼ਾਂ ਦੀ ਵੀ ਪੂਰੀ ਸਿਖਸ਼ਾ ਦੇ ਕੇ ਇੱਕ ਅੱਛਾ ਨਾਗਰਿਕ ਬਣਾਵੇ। ਉਹ ਇਹ ਵੀ ਚਾਹੁੰਦੇ ਸਨ ਕਿ ਹਰੀ ਸਿੰਘ ਸੰਸਾਰਕ ਪੱਧਰ ਤੇ ਉੱਚ ਆਦਰਸ਼ਕ ਜੀਵਨ ਜਿਊਣ ਦਾ ਪ੍ਰਯਾਸ ਕਰੇ। ਉਸ ਨੂੰ ਧਾਰਮਕ ਸਿਖਸ਼ਾ ਦੇਣ ਲਈ, ਗੁਰਦਿਆਲ ਸਿੰਘ ਨੇ, ਗਿਆਨੀ ਭਾਗ ਸਿੰਘ ਨਾਲ ਵਿਚਾਰ ਵਟਾਂਦਰਾ ਵੀ ਕੀਤਾ ਸੀ ਪਰ ਮੌਲਵੀ ਸਾਹਿਬ ਦੀਆਂ ਗੱਲਾਂ ਸੁਣ ਕੇ, ਉਨ੍ਹਾਂ ਮਨ ਬਣਾਇਆ, ਕਿ ਮੌਲਵੀ ਸਾਹਿਬ ਅੱਗੇ ਬੇਨਤੀ ਕੀਤੀ ਜਾਵੇ ਕਿ ਉਹ ਹਰੀ ਸਿੰਘ ਨੂੰ ਆਪਣੀ ਸ਼ਾਗਿਰਦੀ ਵਿੱਚ ਲੈ ਲੈਣ।

ਪਾਠਕਾਂ ਨੂੰ ਇਥੇ ਇਹ ਦੱਸਣਾ ਜਰੂਰੀ ਹੋਵੇਗਾ ਕਿ ਇਹ ਬਾਲਕ ਹਰੀ ਸਿੰਘ ਹੀ, ਅੱਗੇ ਚੱਲ ਕੇ ਹਰੀ ਸਿੰਘ ਨਲੂਆ ਦੇ ਨਾਉਂ ਨਾਲ ਪ੍ਰਸਿੱਧ ਹੋਇਆ ਹੈ ਅਤੇ ਮਹਾਰਾਜਾ ਰਣਜੀਤ ਸਿੰਘ ਦੀਆਂ ਫੌਜਾਂ ਦਾ ਸਰਵ-ਉੱਚ-ਕਮਾਂਡਰ ਬਣਿਆ ਸੀ।

ਅਗਲੇ ਦਿਨ, ਸੁਵਖਤੇ ਹੀ, ਸ. ਗੁਰਦਿਆਲ ਸਿੰਘ ਆਪਣੇ ਪੁੱਤਰ ਨੂੰ ਨਾਲ ਲੈ ਕੇ, ਮੌਲਵੀ ਸਾਹਿਬ ਦੇ ਘਰ ਪਹੁੰਚ ਗਏ। ਇੱਕ ਲੋੜਵੰਦ ਪਿਤਾ ਵਾਂਗ ਉਨ੍ਹਾਂ ਨੇ ਮੌਲਵੀ ਸਾਹਿਬ ਅੱਗੇ ਆਪਣੇ ਮਨ ਦੀ ਗੱਲ ਰਖਦਿਆਂ ਬੇਨਤੀ ਕੀਤੀ ਕਿ ਉਹ ਭਾਵ (ਮੌਲਵੀ ਸਾਹਿਬ) ਬਾਲਕ ਹਰੀ ਸਿੰਘ ਦੀ ਪੜ੍ਹਾਈ ਦੀ ਜਿੰਮੇਵਾਰੀ ਸੰਭਾਲ ਲੈਣ। ਉਨ੍ਹਾਂ ਮੌਲਵੀ ਸਾਹਿਬ ਨੂੰ ਆਪਣੇ ਵਿਚਾਰਾਂ ਨਾਲ ਪੁਰਜ਼ੋਰ ਸ਼ਬਦਾਂ ਦੀ ਦਲੀਲ ਦੇ ਕੇ ਇਸ ਤਰ੍ਹਾ ਅਵਗਤ ਕਰਾਇਆ ਕਿ "ਮੈਂ ਇੱਕ ਫੌਜੀ ਹਾਂ। ਮੇਰਾ ਬਹੁਤਾ ਸਮਾਂ, ਜੰਗ ਦੇ ਮੈਦਾਨ ਵਿੱਚ ਗੁਜ਼ਰਦਾ ਹੈ। ਮੇਰੀ ਜਿੰਦਗੀ ਦਾ ਕੁਝ ਪਤਾ ਨਹੀਂ, ਪਰ ਮੈਂ ਚਾਹੂੰਗਾ ਕਿ ਮੇਰੇ ਬੱਚੇ ਦਾ ਭਵਿਸ਼ ਸੁਰਖਸ਼ਤ ਹੋ ਜਾਵੇ ਤੁਸੀਂ ਮੇਰੀ ਬੇਨਤੀ ਪਰਵਾਨ ਕਰ ਲਉ ਤੇ ਇਸ ਨੂੰ ਆਪਣੀ ਤਾਲੀਮ ਨਾਲ ਮਾਲਾਮਾਲ ਕਰੋ।"

ਸ. ਗੁਰਦਿਆਲ ਸਿੰਘ ਦੀ ਇਲਤਜਾ ਸੁਣ ਕੇ ਮੌਲਵੀ ਸਾਹਿਬ ਬਹੁਤ ਹੀ ਪ੍ਰਸੰਨ ਹੋਏ। ਉਨ੍ਹਾਂ ਕਿਹਾ ਕਿ, "ਇਹ ਤਾਂ ਬਹੁਤ ਹੀ ਸੁਹਣੀ ਸੋਚ ਹੈ ਤੁਹਾਡੀ, ਕਿ ਤੁਸੀਂ ਆਪਣੇ ਬੱਚੇ ਦੀ ਪੜ੍ਹਾਈ ਵੱਲ ਹੁਣ ਤੋਂ ਹੀ ਧਿਆਨ ਦੇ ਰਹੇ ਹੋ। ਉਨ੍ਹਾਂ ਨੇ ਹਾਂ ਦਾ ਹੁੰਗਾਰਾ ਭਰਿਆ। ਮੈਨੂੰ ਹਰੀ ਸਿੰਘ ਦੀ ਕਾਬਲੀਅਤ ਦਾ ਅਹਿਸਾਸ ਹੈ। ਕੁਦਰਤ ਨੇ ਉਸ ਨੂੰ ਵਚਿੱਤਰ ਬੁੱਧੀ ਤੇ ਰੌਸ਼ਨ ਦਿਮਾਗ ਦਿੱਤਾ ਹੋਇਆ ਹੈ। ਉਹ ਜੇ ਕਿਸੇ ਚੀਜ਼ ਨੂੰ ਇੱਕ ਵਾਰ ਵੇਖ ਲੈਂਦਾ ਹੈ ਜਾਂ ਕਿਸੇ ਗੱਲ ਨੂੰ ਇੱਕ ਵਾਰ ਸੁਣ ਲੈਂਦਾ ਹੈ ਤਾਂ ਬਿਨ੍ਹਾਂ ਕਿਸੇ ਘਾਲ ਦੇ, ਉਸ ਨੂੰ ਆਪਣੀ ਯਾਦ ਵਿੱਚ ਬਿਠਾ ਲੈਂਦਾ ਹੈ। ਇਹੋ ਜਿਹੀ ਵਚਿੱਤਰ ਬੁੱਧੀ, ਮੈਂ ਸਿਰਫ ਸ਼ੁਕਰਚਕੀਆ ਮਿਸਲ ਦੇ ਮਿਸਲਦਾਰ ਸ. ਰਣਜੀਤ ਸਿੰਘ ਵਿੱਚ ਵੀ ਮਹਿਸੂਸ ਕੀਤੀ ਹੈ। ਰਣਜੀਤ ਸਿੰਘ ਜੀ ਪੜ੍ਹੇ ਲਿਖੇ ਨਹੀਂ ਹਨ, ਪਰ ਕੁਦਰਤ ਨੇ ਉਨ੍ਹਾਂ ਨੂੰ ਬਹੁਤ ਹੀ ਤੀਖਣ ਬੁੱਧੀ ਨਾਲ ਨਿਵਾਜਿਆ ਹੈ"। ਇਥੇ ਤੱਕ ਕਹਿ ਕੇ ਮੌਲਵੀ ਸਾਹਿਬ ਚੁੱਪ ਕਰ ਗਏ। ਉਸ ਵਕਤ ਉਨ੍ਹਾਂ

ਦੀਆਂ ਅੱਖਾਂ ਵਿੱਚ ਇੱਕ ਅਜੀਬ ਜਿਹੀ ਚਮਕ ਸੀ। ਨੱਮ ਅੱਖਾਂ ਨਾਲ ਉਨ੍ਹਾਂ ਹਰੀ ਸਿੰਘ ਨੂੰ ਤਕਿਆ ਅਤੇ ਉਸ ਦੇ ਸਿਰ ਪਰ ਹੱਥ ਰੱਖਦਿਆਂ ਫਿਰ ਗੁਰਦਿਆਲ ਸਿੰਘ ਵੱਲ ਤਕਿਆ, "ਗੁਰਦਿਆਲ ਸਿੰਘ ਜੀ, ਤੁਸਾਂ ਤਾਂ ਮੈਨੂੰ ਜਿੰਦਗੀ ਜਿਊਣ ਦਾ ਇੱਕ ਮਕਸਦ ਦੇ ਦਿੱਤਾ ਹੈ"। ਬੱਚੇ ਦੇ ਦੋਨੋਂ ਹੱਥ ਫੜ੍ਹ ਕੇ, ਜਜ਼ਬਾਤੀ ਹੋਏ ਉਨ੍ਹਾਂ ਕਿਹਾ ਕਿ ਮੈਂ ਇਸ ਬਾਲਕ ਨੂੰ ਆਪਣੀ ਸ਼ਾਗਿਰਦੀ ਵਿੱਚ ਕਬੂਲਦਾ ਹਾਂ। ਮੈਂ ਇਸ ਨੂੰ ਇਤਿਹਾਸ, ਭੂਗੋਲ, ਉਰਦੂ, ਫਾਰਸੀ, ਅਰਬੀ, ਗਣਿਤ ਅਤੇ ਸਦਾਚਾਰਕ ਜੀਵਨ ਬਾਰੇ ਡੂੰਘੀ ਸੋਚ ਦਾ ਮਾਲਕ ਬਣਾਵਾਂਗਾ, ਪਰ ਰੂਹਾਨੀਅਤ ਨਾਲ ਜੇ ਐਸੇ ਬਾਲਕ ਨੂੰ ਨਾ ਜੋੜਿਆ ਗਿਆ ਤਾਂ ਅਜਿਹੇ ਤੀਖਣ ਬੁੱਧੀ ਵਾਲੇ ਬਾਲਕ ਕੁਰਾਹੇ ਵੀ ਪੈ ਸਕਦੇ ਹਨ। ਇਹੋ ਜਿਹੀਆਂ ਮਿਸਾਲਾਂ ਸਾਨੂੰ ਇਤਿਹਾਸ ਵਿੱਚ ਆਮ ਮਿਲਦੀਆਂ ਹੀ ਹਨ। ਹਰੀ ਸਿੰਘ ਨੂੰ ਧਾਰਮਕ ਜੀਵਨ ਨਾਲ ਪੂਰੀ ਤਰ੍ਹਾਂ ਜੋੜਨ ਲਈ, ਇੱਕ ਹੋਰ ਉਸਤਾਦ ਦੀ ਲੋੜ ਪਵੇਗੀ। ਗਿਆਨੀ ਭਾਗ ਸਿੰਘ ਇੱਕ ਬਹੁਤ ਅੱਛੇ ਗਿਆਤਾ ਹਨ, ਤੁਹਾਡੇ ਮਿੱਤਰ ਵੀ ਹਨ। ਉਹ ਬਾਲਕ ਨੂੰ, ਜੇ ਧਰਮ ਨਾਲ ਜੋੜਨ ਦੀ ਜਿੰਮੇਵਾਰੀ ਲੈ ਲੈਣ ਤਾਂ ਸੋਨੇ ਤੇ ਸੁਹਾਗਾ ਹੋਵੇਗਾ।" ਇਸ ਤਰ੍ਹਾਂ ਕਹਿ ਕੇ ਮੌਲਵੀ ਸਾਹਿਬ ਨੇ ਆਪਣੀ ਖੁਸ਼ੀ ਦਾ ਇਜਹਾਰ ਕੀਤਾ। ਥੋੜੀ ਦੇਰ ਲਈ ਉਥੋਂ ਉੱਠ ਕੇ ਉਹ ਜਨਾਨੇਖਾਨਾ ਚੱਲੇ ਗਏ (ਉਦੋਂ ਔਰਤਾਂ ਨੂੰ ਪਰਦੇ ਵਿੱਚ ਰੱਖਿਆ ਜਾਂਦਾ ਸੀ)। ਘਰ ਦੇ ਇਸ ਹਿੱਸੇ ਵਿੱਚ ਕੇਵਲ ਔਰਤਾਂ ਹੀ ਰਹਿੰਦੀਆਂ ਸਨ ਤੇ ਬਾਹਰਲੇ ਮਰਦਾਂ ਨਾਲ ਗੱਲਬਾਤ ਵੀ ਔਰਤਾਂ ਪਰਦੇ ਵਿੱਚ ਰਹਿ ਕੇ ਹੀ ਕਰਦੀਆਂ ਸਨ। ਜਦੋਂ ਉਹ ਜਨਾਨੇਖਾਨੇ ਤੋਂ ਵਾਪਸ ਬੈਠਕ ਕਮਰੇ ਵਿੱਚ ਆਏ, ਤਾਂ ਕੁਝ ਬਤਾਸ਼ੇ ਨਾਲ ਲੈ ਆਏ। ਬਾਲਕ ਹਰੀ ਸਿੰਘ ਨੂੰ ਬਤਾਸ਼ਾ ਖਵਾਇਆ ਅਤੇ ਬਾਲਕ ਹਰੀ ਸਿੰਘ ਮਿੱਠੇ ਬਤਾਸ਼ੇ ਲੈ ਕੇ ਖੁਸ਼ ਹੋਇਆ ਅਤੇ ਉਹ ਬਾਹਰ ਖੇਡਣ ਚਲਾ ਗਿਆ। ਇੱਧਰ ਉਹ ਦੋਵੇਂ ਦੋਸਤ, ਹੁਣ ਇਤਿਹਾਸਕ ਚਰਚਾਵਾਂ ਵਿੱਚ ਡੁੱਬ ਗਏ।

ਮੌਲਵੀ ਸਾਹਿਬ ਨੇ ਗੱਲ ਤੋਰੀ "ਦਿੱਲੀ ਰਹਿ ਕੇ ਮੈਂ ਬੰਦੇ ਬਹਾਦਰ ਦੀ ਜਿੰਦਗੀ ਬਾਬਤ, ਮੁਗਲ ਬਾਦਸ਼ਾਹਾਂ ਦੇ ਤਾਰੀਖ ਨਵੀਸ਼ਾਂ ਦੀਆਂ ਲਿਖਤਾਂ ਨੂੰ ਖੁਦ ਵਾਚਿਆ ਹੈ। ਉਨ੍ਹਾਂ ਆਪਣੀਆਂ ਲਿਖਤਾਂ ਵਿੱਚ ਭਾਵੇਂ ਬੰਦੇ ਨੂੰ ਕਾਫ਼ਰ ਕਿਹਾ ਹੈ, ਪਰ ਇਸ ਤਰ੍ਹਾਂ ਲਿਖਣਾਂ ਤਾਂ ਉਹਨਾਂ ਦੀ ਮਜਬੂਰੀ ਸੀ। ਅਸਲੀਅਤ ਵਿੱਚ ਤਾਂ ਉਹ ਬੰਦੇ ਬਹਾਦਰ ਤੇ ਉਸ ਨਾਲ ਪਕੜੇ ਹੋਏ ਹੋਰ ਕੈਦੀਆਂ ਦੇ ਇਖਲਾਕ ਦੀ ਬੜੀ ਤਾਰੀਫ਼ ਲਿਖ ਗਏ ਹਨ। ਮੌਲਵੀਆਂ ਅਤੇ ਉਲਮਾਂ ਉੱਪਰ ਵਕਤ ਦੇ ਸ਼ਾਦਸ਼ਾਹ ਫਰਖ਼ ਸਿਆਹ ਦਾ ਦਬਾਓ ਸੀ, ਕਿ ਕਿਸੇ ਬਹਾਨੇ ਵੀ ਬੰਦੇ ਨੂੰ ਇਸਲਾਮ ਕਬੂਲ ਕਰਨ ਲਈ ਰਾਜੀ ਕੀਤਾ ਜਾਵੇ , ਪਰ ਬੰਦੇ ਨੇ ਸਭ ਉਲਮਾਂ ਨੂੰ ਆਪਣੀ ਇਖਲਾਕੀ ਉਚਤਮਤਾ ਨਾਲ ਸ਼ਰਮਿੰਦਾ ਕੀਤਾ ਲਗਦਾ ਹੈ। ਸਿੱਖ ਸ਼ਹੀਦਾਂ ਦੀ, ਉਸ ਵਕਤ ਦੇ ਮੁਸਲਮਾਨਾਂ ਤੇ ਉਥੇ ਹਾਜ਼ਰ ਫਰੰਗੀਆਂ ਨੇ ਰਜਵੀਂ ਤਾਰੀਫ਼ ਕੀਤੀ ਹੈ। ਉਦੋਂ ਦਾ ਮੈਂ ਪੰਜਾਬ ਬਾਰੇ ਸੋਚਣ ਲੱਗ ਪਿਆ ਹਾਂ। ਸਾਡੇ ਪੰਜਾਬ ਵਿੱਚ ਅੱਜ ਸੱਤ ਦਹਾਕਿਆਂ ਬਾਅਦ ਵੀ 800 ਸਿੱਖ ਸ਼ਹੀਦਾਂ ਤੇ ਉਨ੍ਹਾਂ ਦੇ ਆਗੂ ਬੰਦੇ ਦੀ ਯਾਦ ਵਿੱਚ ਬਣਾਏ ਹੋਏ ਕੋਈ ਵੀ ਯਾਦ ਚਿੰਨ੍ਹ, ਕਿਸੇ ਸਿੱਖ ਸੰਸਥਾ ਵੱਲੋਂ ਨਹੀਂ ਉਕੇਰੇ ਗਏ, ਜਿਸ ਨੂੰ ਵੇਖ ਕੇ ਅੱਜ ਦੀ ਜਵਾਨ ਪੀੜ੍ਹੀ ਨੂੰ ਆਪਣੇ ਬਜ਼ੁਰਗਾਂ ਦੀਆਂ ਸ਼ਹਾਦਤਾਂ ਦੀ ਝਾਂਕੀ ਦੇਖਣ ਨੂੰ ਮਿਲ ਸਕਦੀ। ਇਸ ਨਾਲ ਨਵੀਂ ਪੀੜ੍ਹੀ ਦਾ ਮਾਰਗ ਦਰਸ਼ਨ ਹੁੰਦਾ ਤੇ ਇਹ ਸਭ ਵੇਖ ਉਨ੍ਹਾਂ ਨੂੰ ਸੋਝੀ ਹੁੰਦੀ ਕਿ ਕਿਵੇਂ ਅਤੇ ਕਿਸ ਤਰ੍ਹਾਂ ਉਨ੍ਹਾਂ ਦੇ ਵੱਡੇ ਵਡੇਰਿਆਂ ਨੇ ਘਾਲਾਂ ਘਾਲ ਕੇ ਜਾਲਮ ਜਰਵਾਣਿਆਂ ਤੋਂ ਪੰਜਾਬ ਨੂੰ ਅਜ਼ਾਦ ਕਰਵਾਇਆ ਸੀ। ਬੰਦੇ ਦੀ ਸ਼ਹਾਦਤ ਤੋਂ ਬਾਅਦ ਵੀ, ਹਜਾਰਾਂ ਸਿੰਘਾਂ ਤੇ ਸਿੰਘਣੀਆਂ ਨੇ ਅਥਾਹ ਸ਼ਹਾਦਤਾਂ ਦਿੱਤੀਆਂ ਹਨ। ਪਰ ਇਨ੍ਹਾਂ ਸਭ ਕੁਰਬਾਨੀਆਂ ਨੂੰ ਮਿਸਲਾਂ ਬਣਨ ਤੋਂ ਬਾਅਦ ਹੁੰਗਾਰਾ ਨਹੀਂ ਮਿਲਿਆ। ਇਨ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਦੇ ਸਮਾਰਕਾਂ ਦੀ ਗੈਰ ਮੌਜੂਦਗੀ ਨੂੰ ਪੰਜਾਬ ਦੇ ਉਨ੍ਹਾਂ ਬੁੱਧੀਜੀਵਾਂ ਨੇ ਵੀ ਪਸੰਦ ਨਹੀਂ ਕੀਤਾ ਜੋ ਸਿੱਖ ਮਤ ਦੇ ਨਹੀਂ ਹਨ। ਇਹ ਸਾਰੀਆਂ ਗੱਲਾਂ ਸੁਣ, ਗੁਰਦਿਆਲ ਸਿੰਘ ਚੁੱਪ ਹੀ ਰਹੇ। ਕੋਈ ਜਵਾਬ ਨਹੀਂ ਸੀ ਉਸ ਪਾਸ ਉਸ ਦੀ ਚੁੱਪੀ ਵੇਖ ਕੇ ਮੌਲਵੀ ਸਾਹਿਬ ਨੇ ਉਸ ਪਰ ਕਟਾਕਸ਼ ਕੀਤਾ, "ਤੁਹਾਡੀ ਮਜਬੂਰੀ ਕੀ ਹੈ ਮੈਨੂੰ ਨਹੀਂ ਪਤਾ ਪਰ ਮੈਂ ਆਪਣਾ ਫਰਜ ਜਰੂਰ ਨਿਭਾਵਾਂਗਾ।" ਉਦੋਂ ਮੌਲਵੀ ਸਾਹਿਬ ਦੀ ਅਵਾਜ਼ ਵਿੱਚ ਦ੍ਰਿੜਤਾ ਸੀ।

ਥੋੜੀ ਦੇਰ ਚੁੱਪ ਰਹਿ ਕੇ ਉਨ੍ਹਾਂ ਫਿਰ ਗੱਲ ਤੋਰੀ, "ਮੈਂ ਜਾਰਜ ਫਾਰਸਟਰ ਨੂੰ ਪੜ੍ਹਿਆ ਹੈ, ਜਿਸ ਦੀ ਮੌਤ ਕੁਝ ਸਮਾਂ ਪਹਿਲਾਂ ਹੀ 1792 ਈਸਵੀ ਵਿੱਚ ਹੋਈ ਹੈ। ਉਨ੍ਹਾਂ ਲਿਖਿਆ ਹੈ ਕਿ 1765 ਈਸਵੀ ਵੇਲੇ ਤੱਕ ਸਿੱਖ ਸੰਪਰਦਾਵਾਂ ਨੇ ਸ਼ਰਾਬ ਨੂੰ ਚਖਿਆ ਤੱਕ ਨਹੀਂ ਸੀ, ਪਰ ਉਸ ਤੋਂ ਬਾਅਦ ਉਨ੍ਹਾਂ ਦੇ ਆਚਰਣ ਵਿੱਚ ਉਹ ਸਦਾਚਾਰ ਨਾ ਰਿਹਾ ਜਿਸ ਦੀ ਆਸ ਇਸ ਉੱਚ ਆਦਰਸ਼ ਵਾਲੀ ਕੌਮ ਤੋਂ ਕੀਤੀ ਗਈ ਸੀ।" ਇਤਨਾ ਕਹਿ ਕੇ ਮੌਲਵੀ ਸਾਹਿਬ ਫਿਰ ਚੁੱਪ ਕਰ

ਗਏ। ਉਹ ਸ਼ੇਖ ਸ਼ਾਦੀ ਦੀ ਲਿਖਤ ਨੂੰ ਮਨ ਹੀ ਮਨ ਵਿੱਚ ਦੁਹਰਾ ਰਹੇ ਸੀ-

"ਮੈਂ ਅੰਨ੍ਹੇ ਆਦਮੀ ਨੂੰ ਖੂਹ ਵੱਲ ਤੁਰਦਾ ਜਾਂਦਾ ਤੱਕਾਂ ਤੇ ਫਿਰ ਵੀ ਚੁੱਪ ਰਹਾਂ ਤਾਂ ਇਹ ਬਜਰ ਗੁਨਾਹ ਨਹੀਂ ਤਾਂ ਹੋਰ ਕੀ ਹੈ?"

ਉਨ੍ਹਾਂ ਗੁਰਦਿਆਲ ਸਿੰਘ ਨੂੰ ਮੁਖਾਤਿਬ ਕਰਦਿਆਂ ਅੱਗੇ ਕਿਹਾ, "ਮੈਨੂੰ ਉਮੀਦ ਹੈ ਕਿ ਹਰੀ ਸਿੰਘ ਸਿੱਖ ਸੰਪਰਦਾ ਵਿੱਚ ਇੱਕ ਐਸੀ ਸਖਸ਼ੀਅਤ ਬਣੇਗਾ ਕਿ ਉਹ ਆਪਣੀ ਕੌਮ ਦੀ ਰਹਿਬਰੀ ਕਰਨ ਵਿੱਚ ਪੇਸ਼ ਪੇਸ਼ ਹੋਵੇਗਾ।" ਇਹ ਸੁਣ ਗੁਰਦਿਆਲ ਸਿੰਘ ਬਹੁਤ ਖੁਸ਼ ਹੋਇਆ ਸੀ ਕਿ ਮੌਲਵੀ ਸਾਹਿਬ ਦੀ ਸ਼ਾਗਰਦੀ ਵਿੱਚ ਹਰੀ ਸਿੰਘ ਦਾ ਭਵਿਸ਼ ਉਜਲ ਬਣੇਗਾ। ਉਸ ਨੂੰ ਮੌਲਵੀ ਸਾਹਿਬ ਦਾ ਸ਼ੁਕਰੀਆ ਆਖਿਆ। ਫਿਰ ਦੋਵੇਂ ਦੋਸਤ ਗਲੇ ਮਿਲੇ, ਸ਼ੁਭਰਾਤਰੀ ਕਹਿ ਕੇ ਵਿਦਾ ਹੋ ਗਏ।

ਮੌਲਵੀ ਵਾਹਿਦ ਬੇਗ ਨੇ ਬੜ੍ਹੀ ਤਹਿਦਿਲੀ ਨਾਲ, ਹਰੀ ਸਿੰਘ ਨੂੰ ਪੜ੍ਹਾਉਣਾ ਸ਼ੁਰੂ ਕੀਤਾ। ਪਿਛਲੇ 9 ਸਾਲਾਂ ਤੋਂ ਉਹ ਹਰ ਰੋਜ਼, ਹਰੀ ਸਿੰਘ ਨੂੰ ਉਸ ਦੇ ਨਾਨਕੇ ਘਰ ਜਾ ਕੇ ਪੜ੍ਹਾਉਂਦੇ ਰਹਿੰਦੇ ਸਨ। ਇਹ ਉਨ੍ਹਾਂ ਦਾ ਰੋਜ ਦਾ ਨਿਯਮ ਸੀ। ਗਿਆਨੀ ਭਾਗ ਸਿੰਘ ਵੀ ਬਾਲਕ ਹਰੀ ਸਿੰਘ ਨੂੰ ਗੁਰਬਾਣੀ, ਪ੍ਰਾਚੀਨ ਸਿੱਖ ਇਤਿਹਾਸ, ਬੰਦੇ ਬਹਾਦਰ ਦੀ ਜੀਵਨੀ, ਸ਼ਹਾਦਤ ਤੇ ਹੋਰ ਅਨੇਕਾਂ ਸ਼ਹੀਦਾਂ ਦੀਆਂ ਸ਼ਹਾਦਤਾਂ ਤੇ ਕੁਰਬਾਨੀਆਂ ਬਾਰੇ ਦੱਸਦੇ ਰਹੇ। ਸ਼ਹੀਦਾਂ ਦੇ ਇਤਿਹਾਸ ਵਿੱਚ ਹਰੀ ਸਿੰਘ ਦੀ ਬਹੁਤ ਰੁੱਚੀ ਸੀ। ਇਸੇ ਤਰ੍ਹਾਂ ਇਹ ਸਮਝਣ, ਪੜਾਉਣ ਦਾ ਸਿਲਸਿਲਾ, ਕੁਮੇਦਾਨ ਗੁਰਦਿਆਲ ਸਿੰਘ ਜੀ ਦੀ ਮੌਤ ਤੋਂ ਬਾਅਦ ਵੀ ਚੱਲਦਾ ਰਿਹਾ। (ਭਾਈ ਵੀਰ ਸਿੰਘ ਅਨੁਸਾਰ, ਗੁਰਦਿਆਲ ਸਿੰਘ ਜੀ ਦੀ ਮੌਤ ਪੇਟ ਦੀ ਬਿਮਾਰੀ ਕਾਰਨ ਹੋਈ ਸੀ।)

ਫਿਰ ਇੱਕ ਰੋਜ, ਮੌਲਵੀ ਸਾਹਿਬ ਨੇ ਹਰੀ ਸਿੰਘ ਨੂੰ ਪੜ੍ਹਾਉਣ ਤੋਂ ਪਹਿਲਾਂ, ਇਸ ਤਰ੍ਹਾਂ ਕਿਹਾ, ਕਿ "ਮੈਂ ਅੱਜ ਤੋਂ ਤੁਹਾਨੂੰ ਸਦਾਚਾਰ ਪੜ੍ਹਾਉਣਾ ਸੁਰੂ ਕਰ ਰਿਹਾ ਹਾਂ।" ਅੱਜ ਸਿੱਖ ਕੌਮ ਪਾਸ, ਉਸ ਦੇ ਵੀਰਾਂ ਅਤੇ ਸ਼ਹੀਦਾਂ ਦਾ ਲਿਖਤੀ ਇਤਿਹਾਸ ਬਿਲਕੁੱਲ ਨਹੀਂ ਹੈ, ਤੇ ਜੇ ਕੁਝ ਹੈ ਵੀ ਤਾਂ ਉਹ ਦੰਤ ਕਥਾਵਾਂ ਪਰ ਨਿਰਭਰ ਹੈ। ਉਹ ਸੁਣੀਆਂ ਸੁਣਾਈਆਂ ਤੇ ਚਲਾਕ ਬਿਪਰਾਂ ਦੀਆਂ ਘੜੀਆਂ ਹੋਈਆਂ ਕ੍ਹਹਾਣੀਆਂ ਹਨ। ਮੁਗਲਾਂ ਦੇ ਤਾਰੀਖ ਨਵੀਸ਼ਾਂ ਨੇ ਬੰਦੇ ਬਹਾਦਰ ਬਾਰੇ, ਬਹੁਤਾ ਕੁਝ ਸੱਚ ਲਿਖਿਆ ਹੈ। ਮੁਗਲਾਂ ਦੇ ਰਵਾਜ ਸੀ, ਕਿ ਤਵਾਰੀਖੀ ਰਿਪੋਰਟਰ ਰੋਜ਼ ਦੀਆਂ ਘਟਨਾਵਾਂ ਲਿਖਤੀ ਰੂਪ ਵਿੱਚ ਮੁਗਲ ਸਮਰਾਟ ਨੂੰ ਭੇਜਦੇ ਸਨ ਪਰ ਉਹੋ ਜਿਹੀਆਂ ਰਿਪੋਰਟਾਂ ਵੀ ਭਰਿਸ਼ਟ ਹੋ ਜਾਂਦੀਆਂ ਸਨ। ਇਸ ਲਈ ਅਸੀਂ ਇਨ੍ਹਾਂ ਰਿਪੋਰਟਾਂ ਨੂੰ ਪੂਰਾ-ਪੂਰਾ ਵਿਸ਼ਵਾਸ਼ ਯੋਗ ਨਹੀਂ ਕਹਿ ਸਕਦੇ। ਅਬਦਾਲੀਆਂ/ਦੁਰਾਨੀਆਂ ਦੇ ਪੰਜਾਬ ਉੱਪਰ ਕੀਤੇ ਹਮਲਿਆਂ ਸਮੇਂ, ਅਣਗਿਣਤ ਸਿੰਘਾਂ ਨੂੰ ਸ਼ਹੀਦ ਕੀਤਾ ਗਿਆ ਹੈ। ਉਸ ਦੀ ਤਫਸੀਲੀ ਰਿਪੋਰਟ ਸਿੱਖ ਕੌਮ ਪਾਸ ਤਾਂ ਬਿਲਕੁੱਲ ਹੀ ਨਹੀਂ ਹੈ, ਪਰ ਕਾਜ਼ੀ ਨੂਰ ਮੁਹੰਮਦ ਜਿਸ ਦਾ ਨਿਵਾਸ ਸਥਾਨ 'ਗੰਜ਼ਬਾ', ਬਲੋਚਿਸਤਾਨ ਵਿੱਚ ਸੀ, ਤੇ ਉਸ ਨੇ ਕਦੀ ਵੀ ਪੰਜਾਬ ਆ ਕੇ ਲੜਾਈ ਦੇ ਮੈਦਾਨ ਨੂੰ ਨਹੀਂ ਸੀ ਵੇਖਿਆ, ਕਿ ਕਿਵੇਂ ਜੰਗ ਦੇ ਮੈਦਾਨ ਵਿੱਚ ਸਿੱਖਾਂ ਨਾਲ ਜਿਆਦਤੀਆਂ ਹੁੰਦੀਆਂ ਰਹੀਆਂ ਸਨ। ਇਸ ਨੂੰ ਆਪਣੀ ਅੱਖੀਂ ਨਾ ਵੇਖ ਕੇ ਹੀ ਉਸ ਨੇ ਆਪਣੀਆਂ ਲਿਖਤਾਂ ਵਿੱਚ ਸਿੱਖਾਂ ਨੂੰ ਕਾਫ਼ਰ ਅਤੇ ਬੁਰਾ ਭਲਾ ਆਖਿਆ ਹੈ, ਅਤੇ ਸਿੰਘਾਂ ਦੀ ਬਹੁਤ ਬੁਰਾਈ ਕੀਤੀ ਹੈ। ਪਰ ਜਦ ਕਾਜ਼ੀ ਨੂਰ ਮੁਹੰਮਦ 1764 ਈਸਵੀ ਵਿੱਚ ਅਬਦਾਲੀ ਦੇ ਲਸ਼ਕਰਾਂ ਨਾਲ, ਆਪ ਨੂੰ ਖੁਦ ਪੰਜਾਬ ਆਣਾ ਪਿਆ ਤਾਂ ਹਾਲਾਤ ਨੂੰ ਅੱਖੀਂ ਵੇਖਿਆ ਤਾਂ ਉਸ ਦੇ ਵਿਚਾਰ, ਸਿੱਖ ਸੰਪਰਦਾ ਬਾਰੇ ਬਿਲਕੁੱਲ ਹੀ ਬਦਲ ਗਏ ਤੇ ਵਾਪਸ ਬਲੋਚਿਸਤਾਨ ਆ ਕੇ ਉਸਨੇ ਸਿੱਖ ਇਖਲਾਕ ਦੀ ਬਹੁਤ ਹੀ ਸ਼ਲਾਘਾ ਲਿਖੀ ਹੈ। ਉਹ ਖਾਲਸੇ ਦੇ ਪਰਬਤ ਵਰਗੇ ਅਡੋਲ ਚਾਲ ਚਲਨ ਨੂੰ ਵੇਖ ਕੇ ਤਾਰੀਫ਼ ਕੀਤੇ ਬਿਨ੍ਹਾਂ ਨਹੀਂ ਰਹਿ ਸਕਿਆ। ਇਹ ਸਭ ਉਸ ਦੀ ਕਿਤਾਬ ਜੰਗਨਾਮਾ ਪੜ੍ਹਨ ਤੋਂ ਹੀ ਤੁਹਾਨੂੰ ਪਤਾ ਲੱਗੇਗਾ, ਕਿ ਖਾਲਸਾ ਦੇ ਸਦਾਚਾਰ ਅੰਦਰ ਵਿਭਚਾਰ ਤਾਂ ਬਿਲਕੁਲ ਹੈ ਹੀ ਨਹੀਂ ਸੀ। ਸਿੰਘ ਮੈਦਾਨੇ ਜੰਗ ਵਿੱਚ ਨਾ ਰਾਣੀ ਨਾਂ ਬਾਂਦੀ ਨੂੰ ਹੱਥ ਲਗਾਉਂਦੇ ਸਨ। ਉਸ ਦੇ ਆਦਰਸ਼ ਦਾ ਜੋਬਨ, ਨਾਰੀ ਦੇ ਹੁਸਨ ਤੋਂ ਕਿਤੇ ਮਹਾਨ ਸੀ। ਜੰਗਨਾਮੇ ਵਿੱਚ ਕਾਜ਼ੀ ਸਾਹਿਬ, ਆਪਣੀਆਂ ਪਹਿਲੀਆਂ ਲਿਖਤਾਂ ਦੇ ਖਿਲਾਫ਼ ਹੀ ਲਿਖਣ ਲੱਗ ਪਏ ਸਨ। "ਤੁਸੀਂ ਜੇ ਹੁਣ ਸਵਾਲ ਪੁੱਛੋ ਕਿ ਕਾਜ਼ੀ ਸਾਹਿਬ ਦੀ ਲਿਖਤਾਂ ਵਿੱਚ ਅਜਿਹੀਆਂ ਗਲਤ ਬਿਆਨੀਆਂ ਪਹਿਲਾਂ ਕਿਉਂ ਸਨ, ਤਾਂ ਤੁਸੀਂ ਆਪਣੀ ਜਗ੍ਹਾਂ ਤੇ ਬਿਲਕੁਲ ਠੀਕ ਪੁੱਛ ਰਹੇ ਹੋਵੋਗੇ। ਪਰ ਹਕੀਕਤ ਇਹ ਹੈ ਕਿ ਕਾਜ਼ੀ ਸਾਹਿਬ ਪਹਿਲਾਂ ਸਿੱਖਾਂ ਬਾਬਤ, ਆਪਣੇ ਵਤਨ ਦੇ ਉਨ੍ਹਾਂ ਮੁਲ੍ਹਾ ਮੁਲਾਣਿਆਂ ਤੇ ਉਲਮਾ ਜਿਹੜੇ ਜੰਗ ਤੋਂ ਵਾਪਸ ਆਉਂਦੇ ਸਨ ਉਨ੍ਹਾਂ ਦੀਆਂ ਦੱਸੀਆਂ ਦੰਦ ਕਥਾਵਾਂ ਸੁਣਦੇ ਸਨ ਜਿਹੜੇ ਸਿੱਖਾਂ ਨੂੰ ਕਾਫ਼ਰ ਕਹਿੰਦੇ ਸਨ। ਇਹ ਮੁਲ੍ਹੇ ਮੁਲਾਣੇ, ਪੰਜਾਬ

ਤੋਂ ਲੁੱਟ ਦਾ ਮਾਲ ਲੈ ਕੇ ਆਉਂਦੇ ਸਨ, ਸਿੱਖਾਂ ਨੂੰ ਬੁਰਾ ਭਲਾ ਕਹਿੰਦੇ, ਇਸ ਤਰ੍ਹਾਂ ਉਹ ਆਪਣੀ ਲੁੱਟ ਖਸੁੱਟ ਅਤੇ ਬਦਕਾਰੀਆਂ ਤੇ ਪਰਦਾ ਪਾਉਂਦੇ ਸਨ। ਪਰ ਕਾਜ਼ੀ ਸਾਹਿਬ ਅਦਾਲਤੀ ਹੈਸੀਅਤ ਵੀ ਰੱਖਦਾ ਸੀ। ਉਹ ਜਦ ਸਹੀ ਤਫਤੀਸ਼ ਕਰਦਾ ਹੈ ਤਾਂ ਦੰਦ ਕਥਾਵਾਂ ਨੂੰ ਸਹੀ ਕਰਾਰ ਨਹੀਂ ਦਿੰਦਾ। ਇਹ ਸਭ ਸੁਣੀਆਂ ਸੁਣਾਈਆਂ ਗੱਲਾਂ ਕਰਕੇ ਹੁੰਦਾ ਰਿਹਾ ਸੀ। ਪਰ ਜੱਦ ਉਹ ਮੁਨਸਿਫ ਬਣ ਕੇ ਮੈਦਾਨੇ ਜੰਗ ਵਿਚਲੇ ਹਾਲਾਤ ਨੂੰ ਖੁਦ ਵੇਖਣ ਗਏ ਤਾਂ ਉਹ ਸਿੱਖ ਸੰਪਰਦਾ ਨੂੰ ਆਪਣੀਆਂ ਲਿਖਤਾਂ ਵਿੱਚ ਬਹੁਤ ਹੀ ਮਾਣ ਬਖਸ਼ਣ ਲੱਗ ਪਏ ਸਨ। ਇਸ ਅਸਲੀਅਤ ਨੂੰ ਉਹ ਆਪਣੀ ਕਿਤਾਬ ਜੰਗਨਾਮਾ ਵਿੱਚ ਲਿਖ ਗਏ ਹਨ। ਜਿਵੇਂ ਮੈਂ ਪਹਿਲਾਂ ਤੁਹਾਨੂੰ ਦੱਸ ਹੀ ਚੁੱਕਾ ਹਾਂ। ਇਹ ਗਲਤ ਬਿਆਨੀ ਸਿਰਫ਼ ਅਬਦਾਲੀ ਦੇ ਮੌਲਵੀ ਹੀ ਨਹੀਂ ਕਰਦੇ ਬਲਕਿ ਹਰ ਮਜ਼ਹਬ ਦੇ ਬਿਪਰ (ਭਾਵ ਪੁਜਾਰੀ ਕਲਾਸ ਵਾਲੇ) ਕਰਦੇ ਰਹਿੰਦੇ ਹਨ। ਬਿਪਰ ਸੰਸਕਾਰਾ ਦੀ ਸਮੱਗਰੀ ਉੱਪਰ ਜੀਅ ਰਹੇ ਕਈ ਹਜਾਰਾਂ ਵਿਅਕਤੀਆਂ ਦਾ ਇਹੀ ਪੇਸ਼ਾ ਹੈ ਕਿ, "ਰੱਬ ਦਾ ਨਾਉਂ ਉੱਪਰ ਵੱਖ-ਵੱਖ ਫਿਰਕਿਆਂ ਵਿੱਚ ਤਨਾਅ ਪੈਦਾ ਕੀਤਾ ਜਾਵੇ।" ਹਿੰਦੂ, ਮੁਸਲਮਾਨਾਂ ਨੂੰ ਮਲੈਛ ਕਹਿੰਦੇ ਹਨ ਅਤੇ ਮੁਸਲਮਾਨ ਹਿੰਦੂਆਂ ਨੂੰ ਕਾਫ਼ਰ ਕਰਕੇ ਬੁਲਾਉਂਦੇ ਹਨ ਤਾਂ ਜੋ ਇਹ ਆਪਸ ਵਿੱਚ ਲੜਣ-ਮਰਨ। ਇਸ ਤਰ੍ਹਾਂ ਇਹ ਬਿੱਪਰ ਅੰਧ ਵਿਸ਼ਵਾਸ਼ ਫੈਲਾਉਂਦੇ ਹਨ। ਸਵਰਗ ਤੇ ਨਰਕਾਂ ਦਾ ਝੂਠਾ ਪ੍ਰਚਾਰ ਕਰਦੇ ਹਨ। ਇਸ ਤਰ੍ਹਾਂ ਦੇ ਕੁਫਰ ਹੀ ਉਨ੍ਹਾਂ ਦਾ ਪੇਸ਼ਾ ਹੈ" ।

"ਗੁਰੂ ਨਾਨਕ ਦੇ ਸਮੇਂ ਵੀ, ਬਾਬੇ ਨਾਨਕ ਨਾਲ ਰਸਮੀ ਤੌਰ ਪਰ ਹਿੰਦੂ ਪੰਡਿਤ ਤੇ ਮੁਸਲਮਾਨ ਉਲਮਾ ਜੁੜੇ ਸਨ, ਪਰ ਇਹ ਵੀ ਸੱਚ ਹੈ, ਕਿ ਬਿਪਰ ਸੰਸਕਾਰਾਂ ਦੀ ਸਮੱਗਰੀ ਪਰ ਜਿਹੜੇ ਹਜਾਰਾਂ ਵਿਅਕਤੀ ਜੀ ਰਹੇ ਹਨ, ਉਨ੍ਹਾਂ ਨੂੰ ਬਾਬੇ ਨਾਨਕ ਦੀਆਂ ਅਕਾਲ ਧੁਨਾਂ ਪਸੰਦ ਬਿਲਕੁੱਲ ਨਹੀਂ ਸਨ ਅਤੇ ਹੁਣ ਵੀ ਇਹ ਵਿਰੋਧੀ ਕਦੀ ਗੁਪਤ ਅਤੇ ਕਦੀ ਪਰਗਟ ਤੌਰ ਪਰ ਇੱਕ ਪਰਛਾਵੇਂ ਵਾਂਗ, ਸਿੱਖ ਪੰਥ ਦੇ ਨਾਲ ਚੱਲ ਰਹੇ ਹਨ। ਜੇ ਸਿੱਖ ਸੰਪਰਦਾ ਇਨ੍ਹਾਂ ਕੁਟੀਲ ਸੋਚਣੀ ਵਾਲਿਆਂ ਤੋਂ ਬਾ-ਖ਼ਬਰ ਨਾ ਰਹੀ, ਤਾਂ ਇਹ ਦਵੇਖੀ ਸ਼ਖਸ਼ੀਅਤ ਵਾਲੇ ਸਿੱਖਾਂ ਨੂੰ ਨੁਕਸਾਨ ਜ਼ਰੂਰ ਪਹੁੰਚਾਉਣਗੇ।" ਮੌਲਵੀ ਸਾਹਿਬ ਕੁਝ ਦੇਰ ਚੁੱਪ ਰਹੇ ਅਤੇ ਆਪਦੇ ਸ਼ਾਗਿਰਦ ਵੱਲ ਵੇਖਦੇ ਰਹੇ। ਅੱਜ ਦੇ ਦਿਨ ਹੀ ਹਰੀ ਸਿੰਘ ਨੂੰ ਪੜ੍ਹਾਉਂਦਿਆਂ ਮੌਲਵੀ ਸਾਹਿਬ ਨੂੰ ਦੱਸ ਸਾਲ ਹੋ ਗਏ ਸਨ। ਸਿੰਘ ਸਾਹਿਬ ਭਾਗ ਸਿੰਘ ਨੇ ਵੀ ਆਪਣੇ ਸ਼ਾਗਿਰਦ ਨਾਲ ਰੱਜਵੀਂ ਮਹਿਨਤ ਕੀਤੀ ਸੀ। ਪਰ ਅੱਜ ਮੌਲਵੀ ਸਾਹਿਬ ਨੇ ਇਸ 14-15 ਸਾਲਾਂ ਦੀ ਉਮਰ ਦੇ ਖ਼ੂਬਸੂਰਤ ਨੌਜਵਾਨ ਨੂੰ ਸਿੱਖ ਚਿੰਤਨ ਦਾ ਵੱਡਾ ਸੱਚ ਦੱਸਦਿਆਂ ਆਪਣੀ ਰਾਏ ਦਾ ਇਜ਼ਹਾਰ ਕੀਤਾ ਸੀ ।

ਸੰਨ 1805 ਈਸਵੀ ਵਿੱਚ ਮਹਾਰਾਜਾ ਰਣਜੀਤ ਸਿੰਘ ਜਿਨ੍ਹਾਂ ਦੀ ਰਾਜਧਾਨੀ ਹੁਣ ਲਾਹੌਰ ਸੀ, ਬਸੰਤ ਰੁੱਤ ਵਿੱਚ 10 ਦਿਨਾਂ ਦਾ ਇੱਕ ਭਾਰੀ ਦਰਬਾਰ ਬੁਲਾਇਆ ਸੀ, ਜਿਸ ਵਿੱਚ ਸਾਰੇ ਪੰਜਾਬ ਦੇ ਨੌਜਵਾਨ ਬੱਚਿਆਂ ਨੂੰ ਇੱਕਠਾ ਕਰਨੇ ਦਾ ਪ੍ਰਬੰਧ ਕੀਤਾ। ਇਸ ਵੇਲੇ ਹਰ ਇੱਕ ਨੌਜਵਾਨ ਨੇ ਆਪਣੇ ਜੰਗੀ ਕਰਤਬ ਅਤੇ ਜਿਸਮਾਨੀ ਤਾਕਤ ਦਾ ਕਮਾਲ ਦੱਸਿਆ। ਕਾਮਯਾਬ ਜਵਾਨਾਂ ਨੂੰ ਨਕਦ ਇਨਾਮ ਤੋਂ ਛੁੱਟ ਜਿਸ ਜਿਸ ਸੇਵਾ ਦੇ ਯੋਗ ਕਿਸੇ ਨੂੰ ਸਮਝਿਆ ਗਿਆ ਉਨ੍ਹਾਂ ਦੀ ਯੋਗਤਾ ਅਨੁਸਾਰ ਉਨ੍ਹਾਂ ਨੂੰ ਨੌਕਰੀਆਂ ਵੀ ਦਿੱਤੀਆਂ ਗਈਆਂ। ਜਿਹੜੇ ਫੌਜ ਵਿੱਚ ਭਰਤੀ ਹੋਣ ਦੀ ਕਾਬਲੀਅਤ ਰੱਖਦੇ ਸਨ, ਉਨ੍ਹਾਂ ਨੂੰ ਫੌਜ ਵਿੱਚ ਲੈ ਲਿਆ ਗਿਆ। ਅਜਿਹੇ ਮੌਕੇ ਤੇ ਹਰੀ ਸਿੰਘ ਨੇ ਵੀ ਆਪਣੇ ਕਮਾਲ ਵਿਖਾਏ ਜਿੰਨ੍ਹਾਂ ਕਾਰਨ ਉਸ ਨੇ ਮਹਾਰਾਜਾ ਰਣਜੀਤ ਸਿੰਘ ਦਾ ਮਨ ਮੋਹ ਲਿਆ। ਜਦੋਂ ਹਰੀ ਸਿੰਘ ਆਪਣੇ ਕਰਤਬ ਦਿਖਾ ਚੁੱਕਿਆ ਤਾਂ ਮਹਾਰਾਜਾ ਸਾਹਿਬ ਨੇ ਖੁਸ਼ ਹੋ ਕੇ ਇਸ ਨੂੰ ਆਪਣੇ ਸਾਹਮਣੇ ਬੁਲਾਇਆ ਤੇ ਆਪਣੇ ਹੱਥਾਂ ਨਾਲ ਭਰੇ ਦਰਬਾਰ ਵਿੱਚ ਹਰੀ ਸਿੰਘ ਦੇ ਗੱਲ ਵਿੱਚ ਇੱਕ ਬਹੁਮੁੱਲਾ ਕੰਠਾ ਪਾਇਆ। ਜ਼ਦੋਂ ਮਹਾਰਾਜਾ ਸਾਹਿਬ ਨੇ ਹਰੀ ਸਿੰਘ ਬਾਰੇ ਜਾਣਕਾਰੀ ਹਾਸਲ ਕਰਨੀ ਚਾਹੀ ਤਾਂ ਆਪ ਨੂੰ ਦੱਸਿਆ ਗਿਆ ਕਿ ਹਰੀ ਸਿੰਘ ਸ. ਗੁਰਦਿਆਲ ਸਿੰਘ ਦਾ ਪੁੱਤਰ ਹੈ। ਗੁਰਦਿਆਲ ਸਿੰਘ ਸ਼ੁਕਰਚਕੀਆ ਮਿਸਲ ਦੇ ਕੁਮੇਦਾਨ ਸਨ। ਇਸਦੇ ਨਾਲ ਹੀ ਜਦੋਂ ਮਹਾਰਾਜਾ ਸਾਹਿਬ ਨੂੰ ਇਹ ਵੀ ਪਤਾ ਲੱਗਿਆ ਕਿ ਪਿਛਲੇ ਦੱਸ ਸਾਲਾਂ ਤੋਂ ਹਰੀ ਸਿੰਘ ਨੇਮ ਨਾਲ, ਅੰਮ੍ਰਿਤਸਰ ਦੇ ਵਿਦਵਾਨਾਂ ਤੋਂ ਤਾਲੀਮ ਹਾਸਲ ਕਰ ਰਿਹਾ ਸੀ, ਤਾਂ ਮਹਾਰਾਜਾ ਸਾਹਿਬ ਅਤਿ ਪ੍ਰਸੰਨ ਹੋਏ ਅਤੇ ਹਰੀ ਸਿੰਘ ਨੂੰ ਉਸੀ ਸਮੇਂ ਹੀ ਹਜ਼ੂਰੀ ਖਿਦਮਤਗਾਰ ਦੇ ਅਹੁੱਦੇ ਪਰ ਨਿਯੁਕਤੀ ਦੇ ਹੁਕਮ ਜਾਰੀ ਕਰ ਦਿੱਤੇ। ਇਹ ਅਹੁੱਦਾ ਮੌਜੂਦਾ ਸਮੇਂ ਦੇ (ਏ. ਡੀ-ਕਾਂਗ ਦੇ ਬਰਾਬਰ ਦਾ ਹੈ)। ਹੁਣ ਖੁਦ ਨੂੰ ਮਹਾਰਾਜਾ ਸਾਹਿਬ ਦੇ ਇਤਨੇ ਕਰੀਬ ਹੋ ਜਾਣ ਬਾਰੇ ਹਰੀ ਸਿੰਘ ਨੇ ਸ਼ਾਇਦ ਨਾ ਹੀ ਸੋਚਿਆ ਹੋਵੇ ਪਰ ਗਿਆਨੀ ਭਾਗ ਸਿੰਘ ਤੇ ਮੌਲਵੀ ਵਾਹਿਦ ਬੇਗ ਨੂੰ ਆਪਣੇ ਸ਼ਾਗਿਰਦ ਬਾਰੇ ਇਹ ਪੂਰਾ ਵਿਸ਼ਵਾਸ਼ ਸੀ ਕਿ ਹਰੀ ਸਿੰਘ ਇੱਕ ਦਿਨ ਬੜੇ ਉੱਚੇ ਮਰਤਬੇ ਤੇ ਪਹੁੰਚ ਜਾਵੇਗਾ। ਲਾਹੌਰ

ਤੋਂ ਵਾਪਸ ਆ ਕੇ ਹਰੀ ਸਿੰਘ ਨੇ ਆਪਣੇ ਉਸਤਾਦ ਮੌਲਵੀ ਸਾਹਿਬ ਪਾਸ ਜੱਦ ਹਾਜ਼ਰੀ ਭਰੀ ਤਾਂ ਉਥੇ ਹੀ ਉਸ ਨੂੰ ਗਿਆਨੀ ਭਾਗ ਸਿੰਘ ਵੀ ਮਿਲ ਗਏ। ਅਦਬ ਨਾਲ ਝੁੱਕ ਕੇ ਆਪਣੇ ਦੋਵੇਂ ਸਿਕਸ਼ਕਾਂ ਨੂੰ ਪੈਰੀ ਪੌਣਾ ਕੀਤਾ ਤੇ ਸਾਰੇ ਹਾਲਾਤ ਦੱਸੇ। ਆਪਣੀ ਅਜੋਕੀ ਕਥਾ ਦੱਸਦਿਆਂ ਹਰੀ ਸਿੰਘ ਬਹੁਤ ਹੀ ਭਾਵੁਕ ਹੋ ਗਏ ਸਨ। ਉਸ ਦੇ ਗਲੇਡੂ ਭਰ ਆਏ ਸਨ। ਉਸਦੇ ਕੰਠ ਵਿੱਚੋਂ ਉਦੋਂ ਆਵਾਜ ਨਹੀਂ ਸੀ ਨਿਕਲ ਰਹੀ। ਉਦੋਂ ਮੌਲਵੀ ਸਾਹਿਬ ਤੇ ਗਿਆਨੀ ਜੀ ਨੇ ਆਪਣੇ ਤਾਲਿਬ ਇਕਮ ਨੂੰ ਰੱਜਵਾਂ ਪਿਆਰ ਕੀਤਾ। ਆਪਣੀਆਂ ਪ੍ਰਾਪਤੀਆਂ ਬਾਰੇ ਸਭ ਕੁਝ ਦੱਸ ਕੇ, ਉਨ੍ਹਾਂ ਤੋਂ ਛੁੱਟੀ ਲੈ ਕੇ ਹਰੀ ਸਿੰਘ ਆਪਣੇ ਨਾਨਕੇ ਪਹੁੰਚ, ਆਪਣੀ ਭੂਆ ਤੇ ਮਾਸੀ ਨੂੰ ਜਾ ਮੱਥਾ ਟੇਕਿਆ ਅਤੇ ਲਾਹੌਰ ਵਿਚਲੀ ਉਹ ਸਾਰੀ ਕਾਰਗੁਜ਼ਾਰੀ ਜੋ ਮਹਾਰਾਜਾ ਸਾਹਿਬ ਨੇ ਉਨ੍ਹਾਂ ਨੂੰ ਕਿਵੇਂ ਨੌਕਰੀ ਬਖਸ਼ੀ ਸੀ, ਉਹ ਖੁਸ਼ੀ ਖੁਸ਼ੀ ਸੁਣਾਈ ਅਤੇ ਕਿਵੇਂ ਉਸ ਨੂੰ ਮਹਾਰਾਜਾ ਸਾਹਿਬ ਨੇ ਪਿਆਰ ਕੀਤਾ। ਉਸਨੇ ਇਨਾਮ, ਕੰਠਾ (ਜੋ ਮਹਾਰਾਜਾ ਸਾਹਿਬ ਨੇ ਦਿੱਤਾ ਸੀ) ਉਸਨੂੰ ਚਾਂਈ-ਚਾਂਈ ਵਿਖਾਇਆ। ਉਸ ਦਿਨ ਉਹ ਬਹੁਤ ਖੁਸ਼ ਸੀ।

ਇਧਰ ਭਾਗ ਸਿੰਘ ਨੇ ਜਦ ਆਪਣੀ ਖੁਸ਼ੀ ਦਾ ਇਜ਼ਹਾਰ ਮੌਲਵੀ ਸਾਹਿਬ ਪਾਸ ਕੀਤਾ ਕਿ ਪਹਿਲੀ ਕੋਸ਼ਿਸ਼ ਵਿੱਚ ਹੀ, ਬਾਲਕ ਹਰੀ ਸਿੰਘ ਹਜੂਰੀ ਖਿਦਮਤਗਾਰ ਦਾ ਪਦ ਲੈ ਗਿਆ ਹੈ ਤਾਂ ਮੌਲਵੀ ਸਾਹਿਬ ਨੇ ਅੰਦੇਸ਼ਾਂ ਜ਼ਾਹਿਰ ਕੀਤਾ ਕਿ ਇਸ ਸਾਹਸੀ ਨੌਜਵਾਨ ਦੇ ਰਸਤੇ ਤਾਂ ਹੁਣ ਤੋਂ ਹੀ ਇਸਦੇ ਨਾਲ ਦੇ ਸਾਥੀਆਂ ਦੀ ਇਰਖਾ ਤੇ ਸਾੜੇ, ਨਾਲ ਕੰਡਿਆਲੇ ਬਣ ਜਾਣਗੇ। ਸ਼ਾਇਦ ਇਸ ਦੀ ਸੋਚ ਦੇ ਹਾਣ ਦਾ, ਉਥੇ ਕੋਈ ਹੈ ਵੀ ਕਿ ਨਹੀਂ ਹੈ।

ਕੁਝ ਦਿਨਾਂ ਬਾਅਦ ਹਰੀ ਸਿੰਘ, ਆਪਣੇ ਕੰਮ ਤੇ ਹਾਜ਼ਰ ਹੋ ਗਿਆ ਅਤੇ ਜਲਦੀ ਹੀ, ਮਹਾਰਾਜਾ ਸਾਹਿਬ ਦਾ ਵਿਸ਼ਵਾਸ਼ਨਿਯ ਬਣ ਗਿਆ। ਅਜੇ ਹਰੀ ਸਿੰਘ ਨੂੰ ਨੌਕਰੀ ਤੇ ਗਏ ਕੁਝ ਮਹੀਨੇ ਹੀ ਗੁਜ਼ਰੇ ਸਨ ਕਿ ਮਹਾਰਾਜਾ ਸਾਹਿਬ ਨੇ ਸ਼ਿਕਾਰ ਤੇ ਜਾਣ ਦਾ ਪ੍ਰਗਰਾਮ ਬਣਾਇਆ ਅਤੇ ਸ਼ਿਕਾਰੀ ਟੋਲੀ ਵਿੱਚ ਹਰੀ ਸਿੰਘ ਨੂੰ ਵੀ ਸ਼ਾਮਲ ਕਰ ਲਿਆ ਗਿਆ। ਸ਼ਿਕਾਰ ਵਾਲੇ ਦਿਨ ਸ਼ਿਕਾਰੀ ਟੋਲੀ ਸ਼ਿਕਾਰ ਗਾਹ ਦੇ ਅੰਦਰ ਅਜੇ ਵੜੀ ਹੀ ਸੀ ਕਿ ਹਰੀ ਸਿੰਘ ਦੇ ਸਾਹਮਣੇ ਅਚਨਚੇਤ ਹੀ ਇੱਕ ਵੱਡਾ ਆਦਮਖੋਰ ਬਾਘ ਕਿਸੇ ਪਾਸਿਓਂ ਆ ਨਿਕਲਿਆ ਤੇ ਬੜੀ ਤੇਜੀ ਨਾਲ ਉਹ ਬਾਘ ਛਲਾਂਗ ਮਾਰ ਕੇ ਹਰੀ ਸਿੰਘ ਵੱਲ ਲਪਕ ਪਿਆ ਅਤੇ ਆਪਣੇ ਪੂਰੇ ਬਲ ਨਾਲ ਉਸ ਨੇ ਹਰੀ ਸਿੰਘ ਨੂੰ ਥੱਲੇ ਗਿਰਾਉਣ ਦਾ ਯਤਨ ਕੀਤਾ। ਇਹ ਹਮਲਾ ਉਸ ਪਸ਼ੂ ਨੇ ਇਤਨੀ ਤੇਜ਼ੀ ਨਾਲ ਕੀਤਾ ਸੀ ਕਿ ਹਰੀ ਸਿੰਘ ਨੂੰ ਮਿਆਨ ਵਿੱਚੋਂ ਤਲਵਾਰ ਕੱਢਣ ਦਾ ਮੌਕਾ ਹੀ ਨਹੀਂ ਮਿਲਿਆ, ਪਰ ਫਿਰ ਵੀ ਉਸ ਨੇ ਆਪਣੇ ਬਹਾਦਰ ਦਿਲ ਨੂੰ ਇਤਨਾ ਦ੍ਰਿੜ ਕੀਤਾ ਕਿ ਆਪਣੇ ਦੋਹਾਂ ਹੱਥਾਂ ਨਾਲ ਬਾਘ ਦਾ ਜਬਾੜਾ ਫੜ ਲਿਆ ਤੇ ਉਸ ਜਾਨਵਰ ਨੂੰ ਐਸੀ ਭੁਆਣੀ ਦਿੱਤੀ ਕਿ ਉਸ ਜੰਗਲੀ ਪਸ਼ੂ ਦਾ ਦਮ ਬੰਦ ਹੋ ਗਿਆ ਤੇ ਉਹ ਪਲ ਦੋ ਪਲ ਲਈ ਜ਼ਮੀਨ ਤੇ ਡਿੱਗ ਪਿਆ। ਹਰੀ ਸਿੰਘ ਨੇ ਇਸ ਸਮੇਂ ਨੂੰ ਬਹੁਮੁੱਲਾ ਸਮਝ ਕੇ ਆਪਣੇ ਮਿਆਨ ਚੋਂ ਕਿਰਪਾਨ ਕੱਢ ਕੇ, ਸ਼ੇਰ ਦੀ ਗਰਦਨ ਪਰ ਐਸਾ ਵਾਰ ਕੀਤਾ ਕਿ ਸ਼ੇਰ ਦਾ ਸਿਰ ਗਰਦਨ ਤੋਂ ਚੀਰਿਆ ਗਿਆ ਅਤੇ ਉਹ ਉਥੇ ਹੀ ਠੰਡਾ ਹੋ ਗਿਆ। ਇਹ ਸਭ ਅੱਖ ਦੇ ਫੋਰ ਵਿੱਚ ਮਹਾਰਾਜੇ ਦੇ ਸਾਹਮਣੇ ਹੀ ਹੋਇਆ। ਮਹਾਰਾਜਾ ਸਾਹਿਬ, ਇਹ ਸਭ ਵੇਖ ਕੇ ਨਿਹਾਯਤ ਹੀ ਪ੍ਰਸੰਨ ਹੋਏ ਤੇ ਅਗਲੇ ਦਿਨ ਹੀ ਉਨ੍ਹਾਂ ਹਰੀ ਸਿੰਘ ਨੂੰ ਭਰੇ ਦਰਬਾਰ ਵਿੱਚ ਸ਼ੇਰਦਿਲ ਨਾਮੀ 'ਰਜਿਮੈਂਟ' ਦਾ ਸਰਦਾਰ ਮੁਕੱਰਰ ਕਰ ਦਿੱਤਾ। (ਵੇਖੋ ਜਫ਼ਰਨਾਮਾ ਰਣਜੀਤ ਸਿੰਘ ਰਚੇਤਾ ਅਮਰ ਨਾਥ ਜਿਸਨੇ ਇਸ ਤਰ੍ਹਾਂ ਲਿਖਿਆ ਹੈ ਕਿ, "ਮਹਾਰਾਜਾ ਸਾਹਿਬ ਨੇ ਹਰੀ ਸਿੰਘ ਤੋਂ ਖਿਦਮਤਗਾਰੀ (ਏਡੀ ਕਾਂਗ) ਦਾ ਅਹੁੱਦਾ ਛੁਡਾ ਕੇ ਸਰਦਾਰੀ ਦਾ ਮਰਤਬਾ ਬਖਸ਼ਿਆ।"

ਅਸਲ ਲਿਖਤ ਜੋ ਫਾਰਸ਼ੀ ਵਿੱਚ ਹੈ ਉਹ ਇਸ ਤਰ੍ਹਾਂ ਹੈ - "ਹਰੀ ਸਿੰਘ ਰਾ ਅਜ਼ ਖਿਦਮਤ਼ ਗਾਰੀ ਮਾਅਜ਼ੂਲ ਨਿਮੂਦਾ। ਖਿਤਾਬ ਸਰਦਾਰੀ ਬਾ-ਇਜ਼ਾਜ਼ ਮੁਸ਼ਤਅਦ। ਸਵਾਰ-ਵ-ਪਿਆਦਾ ਜਗਰ ਬਰ ਨਵਾਖਤੰਦ।"

ਹੁਣ ਇਥੋਂ ਹੀ ਹਰੀ ਸਿੰਘ ਦਾ ਫੌਜੀ ਜੀਵਨ ਸ਼ੁਰੂ ਹੁੰਦਾ ਹੈ। ਉਹ ਅੱਗੇ ਚੱਲ ਕੇ ਆਪਣੀ ਬੇਮਿਸਾਲ ਯੋਗਤਾ ਕਾਰਨ ਖਾਲਸਾ ਫੌਜ ਦੇ ਕਮਾਂਡਰ ਇਨ ਚੀਫ਼ ਦੇ ਮਹਾਨ ਅਹੁੱਦੇ ਪਰ ਪਹੁੰਚੇ, ਅਤੇ ਕਸ਼ਮੀਰ, ਹਜਾਰਾ ਅਤੇ ਪਿਸ਼ਾਵਰ ਦੇ ਜਿਥੇ ਕਾਮਯਾਬ ਗਰਰਨਰ ਵੀ ਬਣੇ, ਓਥੇ ਇਨ੍ਹਾਂ ਦੇ ਨਾਉਂ ਦਾ ਸਿੱਕਾ ਵੀ ਮਹਾਰਾਜਾ ਸਾਹਿਬ ਨੇ ਚੱਲਾਇਆ ਸੀ ।

**ਮਹਿਰੂਮੇਂ ਹਕੀਕਤ ਹੈਂ ,**
**ਯੇ ਸਾਹਿਲ ਕੇ ਤਮਾਸ਼ਾਹੀ,**
**ਹਮ ਡੂਬ ਕੇ ਸਮਝੇ ਹੈਂ ,**
**ਦਰਿਆਓਂ ਕੀ ਗਹਿਰਾਈ।**

----- 0 -----

# ਵਾਹਿਗੁਰੂ ਵਾਹਿਗੁਰੂ ਕਰਨਾ ਗੁਰੂ ਦੀ ਮਤਿ ਅਨੁਸਾਰ ਸਿਮਰਨ ਹੈ॥ *ਭਾਗ (2)*



*ਇੰਦਰਜੀਤ ਸਿੰਘ*
*977966699*

ਕੱਚ-ਘਰੜ, ਬੇਅੰਮ੍ਰਿਤੀਏ, ਆਰ.ਐਸ.ਐਸ. ਦੇ ਪਿੱਠੂ, ਪੰਥ ਵਿਰੋਧੀ ਤਾਕਤਾਂ ਦੇ ਗੋਲੇ, ਵਿਕਾਊਮਾਲ ਲੇਖਕ, ਜਿਨ੍ਹਾਂ ਨੂੰ ਗੁਰਬਾਣੀ ਅਤੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਤੇ ਵਿਸਵਾਸ਼ ਨਹੀਂ, ਜੋ ਸਿੱਖ ਧਰਮ ਦੇ ਵਿਧੀ ਵਿਧਾਨ ਤੋਂ ਮੁਨਕਰ ਹਨ, ਜੋ 'ਪ੍ਰਥਮ ਰਹਿਤ' ਨੂੰ ਮੰਨਦੇ ਹੀ ਨਹੀਂ, ਲਿਖਦੇ ਹਨ ਕਿ ਗੁਰਬਾਣੀ ਵਿੱਚ 'ਰਾਮ' ਸ਼ਬਦ 2100 ਵਾਰੀ ਆਇਆ ਹੈ। ਹਰਿ, ਹਰੀ 9288 ਵਾਰ ਲਿਖਿਆ ਹੋਇਆ ਹੈ। ਇਸ ਨੂੰ ਕਿਉਂ ਛੱਡ ਗਏ। ਵਾਹਿਗੁਰੂ ਕਿਸੇ ਗੁਰ ਵਿਅਕਤੀ ਨੇ ਲਿਖਿਆ ਹੀ ਨਹੀਂ। 'ਵਾਹਿਗੁਰੂ' ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ 13 ਵਾਰੀ ਆਇਆ ਹੈ। ਭਾਈ ਗੁਰਦਾਸ ਦਾ ਲਿਖਿਆ ਮੰਤਰ 'ਵਾਹਿਗੁਰੂ', ਕੀ ਗੁਰਬਾਣੀ ਨਾਲੋਂ ਉੱਤਮ ਦਰਜਾ ਰੱਖਦਾ ਹੈ? ਨਿਰੰਕਾਰ ਦੇ ਅਸੰਖ ਨਾਵਾਂ ਵਿੱਚੋਂ ਵਾਹਿਗੁਰੂ ਕੇਵਲ ਇੱਕ ਨਾਮ ਹੈ, ਜਾਪ ਕਰਨ, ਮੰਤਰ ਸਿਮਰਨ ਜਾਂ ਸਮਾਧੀਆਂ ਲਾ ਕੇ ਮੰਤਰ ਜਪਣੇ ਕਿਸੇ ਲੇਖੇ ਵਿੱਚ ਨਹੀਂ, ਨਿਰਾ ਪਖੰਡ ਹੈ, ਸਮਾਂ ਵਿਅਰਥ ਗਵਾਉਣਾ ਹੈ ਅਤੇ ਹੋਰ ਵੀ ਬਹੁਤ ਊਲ ਜਲੂਲ ਜੋ ਉਨ੍ਹਾਂ ਦੀ ਦੁਰਮਤਿ ਕਹਿੰਦੀ ਹੈ ਲਿਖੀ ਜਾ ਰਹੇ ਹਨ। ਛਾਪਣ ਵਾਲੇ ਛਾਪੀ ਜਾ ਰਹੇ ਹਨ, ਬਿਨਾਂ ਇਹ ਸੋਚੇ ਸਮਝੇ ਕਿ ਇਸ ਦਾ ਪਾਠਕ ਜਨਾਂ ਉੱਪਰ ਕਿੰਨਾ ਕੁ ਗਲਤ ਪ੍ਰਭਾਵ ਪਵੇਗਾ, ਅਜਿਹੀਆਂ ਪੰਥਕ ਕਹਾਉਂਦੀਆਂ ਅਖ਼ਬਾਰਾਂ ਪੰਥਕ ਆਸ਼ੇ ਵਿਰੁੱਧ ਲੇਖ ਛਾਪ ਕੇ ਪੰਥ ਦੀ ਕਿਹੜੀ ਸੇਵਾ ਨਿਭਾਅ ਰਹੀਆਂ ਹਨ। ਇਹ ਸਮਝ ਤੋਂ ਪਰ੍ਹੇ ਦੀ ਗੱਲ ਹੈ। ਅਜੇਹੇ ਲੇਖਕਾਂ ਦੇ ਲੇਖਾਂ ਤੋਂ ਇਹ ਵੀ ਸਪੱਸ਼ਟ ਹੁੰਦਾ ਹੈ ਕਿ ਇਨ੍ਹਾਂ ਵਿਚਾਰਿਆਂ ਨੂੰ ਜਾਂ ਤਾਂ ਕੁਝ ਸੋਝੀ ਹੀ ਨਹੀਂ ਜਾਂ ਫੇਰ ਇਹ ਜਾਣ ਬੁੱਝ ਕੇ ਪੰਥ ਵਿਰੋਧੀਆਂ ਦੇ ਢਹੇ ਚੜ੍ਹ ਕੇ ਲਿਖ ਰਹੇ ਹਨ। ਇਨ੍ਹਾਂ ਵਿਚਾਰਿਆਂ ਨੂੰ ਨਾਮ ਬਾਰੇ ਪਤਾ ਹੀ ਨਹੀਂ ਕਿ ਨਾਮ ਗੁਰਮੰਤਰ ਨੂੰ ਹੀ ਕਿਹਾ ਜਾਂਦਾ ਹੈ ਤੇ ਉਹ ਗੁਰੂ ਸਾਹਿਬ ਵੱਲੋਂ ਜਪਣ ਲਈ ਹੀ ਦ੍ਰਿੜ ਕਰਵਾਇਆ ਜਾਂਦਾ ਹੈ। ਲਿਖ ਤਾਂ ਰਹੇ ਹਨ, "ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੇ ਰੰਗਿ"॥ ਪਰ ਅਰਥ ਆਪਣੇ ਮੰਨ ਭਾਉਂਦੇ ਕਰਦੇ ਹਨ। ਜਦੋਂ ਕਿ ਸਾਫ ਸਪੱਸ਼ਟ ਸ਼ਬਦਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ 'ਜਪੁ' ਬਾਣੀ ਰਾਹੀਂ ਉਪਦੇਸ਼ ਕਰ ਰਹੇ ਹਨ, ਜੋ ਮੱਤ ਕਈ ਜਨਮਾਂ ਦੇ ਪਾਪਾਂ ਨਾਲ ਭਰੀ ਪਈ ਹੈ, ਉਹ 'ਨਾਮੁ' ਦੇ ਰੰਗ ਵਿੱਚ ਰੰਗਿਆਂ ਧੋਤੀ ਜਾਂਦੀ ਹੈ। ਨਾਮੁ ਦਾ ਰੰਗ ਉਸ ਨੂੰ ਚੜ੍ਹੇਗਾ ਜੋ ਨਾਮ ਦਾ ਬਾਰ-ਬਾਰ ਉਚਾਰਨ ਕਰੇਗਾ, ਨਾਮ ਜਪੇਗਾ। ਗੁਰਵਾਕ ਹੈ:

**ਭੁਲਣ ਅੰਦਰਿ ਸਭ ਕੋ ਅਭੁਲ ਗੁਰੂ ਕਰਤਾਰ॥**

ਅਸੀਂ ਸਾਰੇ ਭੁੱਲਾਂ ਕਰ ਸਕਦੇ ਹਾਂ ਤੇ ਕਰਦੇ ਹਾਂ। ਆਪਣੇ ਮਨ ਦੇ ਪਿੱਛੇ ਲੱਗ ਕੇ ਗੁਰਮਤਿ ਵਿਰੋਧੀ ਸੋਚ ਸਕਦੇ ਹਾਂ, ਕਰ ਸਕਦੇ ਹਾਂ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬੇਨਤੀ ਕਰਦੇ ਹਾਂ ਆਪ ਜੀ ਕ੍ਰਿਪਾ ਕਰਕੇ ਦੱਸੋ ਕਿ ਨਾਮ 'ਵਾਹਿਗੁਰੂ' ਦਾ ਸਿਮਰਨ ਕਰਨਾ ਚਾਹੀਦਾ ਹੈ ਜਾਂ ਨਹੀਂ। ਜੋ ਉਹ ਉਪਦੇਸ਼ ਦੇਣਗੇ ਉਸ ਨੂੰ ਨਿਮਰਤਾ ਨਾਲ ਸਿਰ ਨਿਵਾ ਕੇ ਮੰਨ ਲੈਣ ਵਿੱਚ ਹੀ ਭਲਾ ਹੈ, ਨਹੀਂ ਤਾਂ ਐਵੇਂ ਗੁਰੂ ਸਾਹਿਬ ਜੀ ਦੀ ਅਵੱਗਿਆ ਦਾ ਪਾਪ ਲੈ ਕੇ ਸਾਰੀ ਉਮਰ ਢੋਂਦੇ ਢੋਂਦੇ ਹੀ ਮਰ ਜਾਵਾਂਗੇ।

ਲਓ ਜੀ, ਸਰਵਨ ਕਰੋ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਚਾਰਨ ਕਰਦੇ ਹਨ:

**ਨਾਮੁ (ਵਾਹਿਗੁਰੂ) ਹਮਾਰੈ ਬੇਦ ਅਰੁ ਨਾਦ॥**
**ਨਾਮੁ ਹਮਾਰੈ ਪੂਰੇ ਕਾਜ॥**
**ਨਾਮੁ ਹਮਾਰੈ ਪੂਜਾ ਦੇਵ॥**
**ਨਾਮੁ ਹਮਾਰੈ ਗੁਰ ਕੀ ਸੇਵ॥ (1145)**

ਅਤੇ

ਨਾਮੁ ਹਮਾਰੈ ਸਿਮ੍ਰਿਤਿ ਪਾਠ॥ ਨਾਮੁ ਹਮਾਰੈ ਸਾਸਤ੍ਰ ਬੇਦ॥ ਨਾਮੁ(ਵਾਹਿਗੁਰੂ) ਜਪਹੁ ਨਾਮੇ ਗਤਿ ਪਾਵਹੁ॥ ਸਿਮ੍ਰਿਤਿ ਸਾਸਤ੍ਰ ਨਾਮੁ ਦ੍ਰਿੜਈਆ॥ (834)

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ, ਸੁ ਭਲਕੇ ਉਠਿ ਹਰਿ ਨਾਮੁ (ਗੁਰਮੰਤਰ - ਵਾਹਿਗੁਰੂ) ਧਿਆਵੈ॥ (ਗਾਉੜੀ ਕੀ ਵਾਰ) ਮ:4(305-06)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉਪਦੇਸ਼ ਦੇ ਰਹੇ ਹਨ, ਜੋ ਸਤਿਗੁਰੂ ਜੀ ਦਾ ਅਖੌਤੀ ਸਿੱਖ, ਜੋ ਕੇਵਲ ਸਿੱਖ ਅਖਵਾਉਂਦਾ ਹੈ, ਉਸ ਲਈ ਵੀ ਇਹ ਜ਼ਰੂਰੀ ਹਦਾਇਤ ਹੈ, ਕਿ ਅੰਮ੍ਰਿਤ ਵੇਲੇ ਉੱਠ ਕੇ ਨਾਮੁ ਧਿਆਏ, ਜਪੇ, ਬਾਰ-ਬਾਰ ਉਚਾਰਨ ਕਰੇ ।

ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ॥
ਵਾਹੁ ਵਾਹੁ ਕਰਮੀ ਪਾਈਐ ਟਾਪਿ ਦਇਆ ਕਰਿ ਦੇਇ॥

ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨ ਨਾਮੁ ਲਏਇ॥ (515-16)

ਗੁਰ ਕਾ ਸਬਦੁ ਜਾਪਿ ਮਨ ਸੁਖਾ॥ ਈਹਾ ਊਹਾ ਤੇਰੋ ਊਜਲ ਮੁਖਾ॥ (889)

ਆਨੰਦ ਕਰਿ ਸੰਤ ਹਰ ਜਪਿ॥ ਛਾਡਿ ਸਿਆਨਪ ਬਹੁ ਚਤੁਰਾਈ॥

ਗੁਰ ਕਾ ਜਪਿ ਮੰਤ ਨਿਰਮਲ ॥1॥ ਰਹਾਉ॥29॥40॥ (895)

ਸਾਸੁ ਸਾਸੁ ਹੈ ਜੇਤੇ ਮੈ ਗੁਰਮਤਿ ਨਾਮੁ ਸਮਾਰੇ॥
ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ॥ (981)

ਸੁਆਸ ਸੁਆਸ ਗੁਰਮੰਤਰ ਜਪਣ ਦੀ ਹਦਾਇਤ ਹੈ। ਗੁਰਮਤਿ ਨਾਮ ਜਾਪ ਤੋਂ ਬਿਨਾਂ ਜੋ ਵੀ ਸੁਆਸ ਆਉਂਦਾ ਹੈ, ਉਹ ਬਿਰਥਾ ਹੀ ਜਾਂਦਾ ਹੈ। ਸੁਆਸ ਉਹੀ ਸਫਲ ਹੁੰਦੇ ਹਨ ਜਿਨ੍ਹਾਂ ਦੁਆਰਾ ਗੁਰਮੰਤ੍ਰ ਅਰਾਧਿਆ ਜਾਂਦਾ ਹੈ।

ਜਿਨ ਕਉ ਕਰਤੈ ਧੁਰਿ ਲਿਖਿ ਪਾਈ॥ ਅਨਦਿਨੁ ਗੁਰੁ ਗੁਰੁ ਕਰਤ ਵਿਹਾਈ॥

ਬਿਨੁ ਸਤਿਗੁਰ ਕੋ ਸੀਝੈ ਨਾਹੀ ਗੁਰ ਚਰਣੀ ਚਿਤੁ ਲਾਈ ਹੇ॥ (1069)

ਮਨ ਮੇਰੇ ਗੁਰੁ ਪੂਰਾ ਸਾਲਾਹਿ॥

ਨਾਮੁ ਨਿਧਾਨੁ ਜਪਹੁ ਦਿਨੁ ਰਾਤੀ ਮਨ ਚਿੰਦੇ ਫਲ ਪਾਇ॥1॥ ਰਹਾਉ॥ (1271)

'ਨਾਨਕ ਕੇ ਘਰੁ ਕੇਵਲ ਨਾਮਿ॥' ਇਸ ਲਈ

ਕੇਵਲ ਨਾਮੁ ਜਪਹੁ ਰੇ ਪ੍ਰਾਨੀ॥ ਪਰਹੁ ਏਕ ਕੀ ਸਰਨਾਂ॥3॥2॥ (692)

ਕੇਵਲ ਵਾਹਿਗੁਰੂ ਵਾਹਿਗੁਰੂ ਕਰੋ ਜੀ।

ਗੁਰ ਗੁਰੁ ਕਰਤ ਸਦਾ ਸੁਖੁ ਪਾਇਆ॥ ਦੀਨ ਦਇਆਲ ਭਏ ਕਿਰਪਾਲਾ,

ਅਪਣਾ ਨਾਮੁ ਆਪ ਜਪਾਇਆ॥ (1341)

ਜੋ ਗੁਰੂ ਗੁਰੂ ਅਹਿਨਿਸ (ਦਿਨ ਰਾਤ) ਜਪੈ ਦਾਸੁ ਭਟੁ ਬੇਨਤਿ ਕਹੈ॥

ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ॥ 3॥7॥ (1399)

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ॥

ਸਬਦੁ ਹਰਿ ਹਰਿ ਜਪੈ ਨਾਮੁ ਨਵਨਿਧਿ ਅਪੈ, ਰਸਨਿ ਅਹਿਨਿਸ ਰਸੈ ਸਤਿ ਕਰ ਜਾਨੀਅਹੁ॥

ਫੁਨਿ ਪ੍ਰੇਮ ਰੰਗ ਪਾਈਐ ਗੁਰਮੁਖਹਿ ਧਿਆਈਐ

ਅੰਨ ਮਾਰਗ ਭਜਹੁ ਭਜਹੁ ਹਰਿ ਗਯਾਨੀਅਹੁ॥

ਬਚਨ ਗੁਰ ਰਿਦਿ ਧਰਹੁ, ਪੰਚ ਭੂ ਬਸਿ ਕਰਹੁ, ਜਨਮ ਕੁਲਉਧਰਹੁ ਦ੍ਵਾਰਿ ਹਰਿ ਮਾਨੀਅਹੁ॥

ਜਉਤ ਸਭ ਸੁਖ ਇਤ ਉਤ ਤੁਮ ਬੰਛਵਹੁ, ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੁ ਪ੍ਰਾਨੀਅਹੁ॥1॥13

ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪਿ ਸਤਿਕਰਿ॥...........................

ਮੁਗਧ ਮਨ ਭ੍ਰਮ ਤਜਹੁ ਨਾਮੁ ਗੁਰਮੁਖਿ ਭਜਹੁ ਗੁਰੂ ਗੁਰੁ ਗੁਰੂ ਗੁਰੁ ਗੁਰੂ ਜਪੰ ਸਤਿ ਕਰਿ॥2॥14॥(1400)

ਮੂਰਖ ਮਨ ਸੰਸੇ ਤਿਆਗ ਕੇ ਗੁਰਮੁਖਿ ਨਾਮ 'ਵਾਹਿਗੁਰੂ ਵਾਹਿਗੁਰੂ' ਜਪਿਆ ਕਰ।

ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ ਕਉ ਪਰਜਾ ਪੂਜਣ ਆਈ॥

ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ ॥2॥ (514)

ਸਉਦੇ ਵਾਹੁ ਵਾਹੁ ਉਚਰਹਿ ਉਠਦੇ ਭੀ ਵਾਹੁ (ਵਾਹਿਗੁਰੂ) ਕਰੇਨਿ॥

ਨਾਨਕ ਤੇ ਮੁਖ ਉਜਲੇ ਜਿ ਨਿਤ ਉਠਿ ਸੰਮਾਲੇਨਿ॥1॥ (313)

ਹਾਂ ਜੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੇ ਆਪਣਾ ਫੈਸਲਾ ਜੋ ਅਟਲ ਹੈ, ਉਪਰੋਕਤ ਗੁਰਸ਼ਬਦਾਂ ਰਾਹੀਂ ਸੁਣਾ ਦਿੱਤਾ ਹੈ, ਜੋ ਵਾਹਿਗੁਰੂ ਵਾਹਿਗੁਰੂ ਕਰਦੇ ਹਨ, ਉਹੀ ਜਨ ਸੋਹਣੇ ਹਨ, ਵਾਹਿਗੁਰੂ ਵਾਹਿਗੁਰੂ ਕਰਨ ਵਾਲਿਆਂ ਨੂੰ ਹੀ ਪਰਜਾ ਪੂਜਦੀ ਹੈ। ਗੁਰਮੁਖ ਜਨ ਸੌਂਦੇ ਹੋਏ ਵੀ ਤੇ ਉਠਦੇ ਹੋਏ ਵੀ ਵਾਹਿਗੁਰੂ ਨਾਮ ਦਾ ਸਿਮਰਨ ਕਰਦੇ ਹਨ। ਇਸ ਤਰ੍ਹਾਂ ਸਿਮਰਨ ਕਰਕੇ ਉਨ੍ਹਾਂ ਦੇ ਮੁੱਖ ਸੱਚੀ ਦਰਗਾਹ ਵਿੱਚ ਉਜਲੇ ਹੁੰਦੇ ਹਨ ਤੇ ਜਿਹੜੇ ਨਹੀਂ ਜਪਦੇ ਉਨ੍ਹਾਂ ਲਈ ਵੀ ਹਦਾਇਤ ਹੈ:

ਜਿਵਹਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ॥

ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ॥5॥ (ਸ੍ਰੀ ਰਾਗ ਮ: 1) (59)

ਦਿਨ ਰਾਤੀ ਆਰਾਧਉ ਪਿਆਰੋ ਨਿਮਖ ਨ ਕੀਜੈ ਢੀਲਾ॥ (498)

ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥ (1018)

ਦਿਨੇ ਰਾਤੀਂ ਨਾਮੁ (ਵਾਹਿਗੁਰੂ) ਆਰਾਧਨ ਦਾ ਹੁਕਮ ਹੈ। ਗੁਰੂ ਸਾਹਿਬ ਜੀ ਤਾਂ ਫੁਰਮਾ ਰਹੇ ਹਨ ਨਿਮਖ (ਅੱਖ ਝਪਕਣ ਜਿਨੇ ਸਮੇਂ) ਲਈ ਵੀ ਢਿੱਲ ਨਹੀਂ ਕਰਨੀ ਚਾਹੀਦੀ। ਨਾਮੁ ਅਰਾਧਨਾ ਚੰਗਾ ਕੰਮ ਹੈ।

ਪਾਪੜਿਆ ਪਛਾੜਿ ਬਾਣੁ ਸਚਾਵਾ ਸੰਨ ਕੈ ॥

ਗੁਰਮੰਤ੍ੜਾ ਚਿਤਾਰਿ ਨਾਨਕ ਦੁਖੁ ਨ ਥੀਵਈ॥ (521)

ਹਰਿ ਜਪੁ ਮੰਤੁ ਗੁਰ ਉਪਦੇਸੁ ਲੈ ਜਾਪਹੁ ਤਿਨ ਅੰਤਿ ਛਡਾਏ ਜਿਨ ਹਰਿ ਪ੍ਰੀਤਿ ਚਿਤਾਸਾ॥

ਜਨ ਨਾਨਕ ਅਨਦਿਨੁ ਨਾਮੁ ਜਪਹੁ ਹਰਿ ਸੰਤਹੁ ਇਹੁ ਛੂਟਨ ਕਾ ਸਾਚਾ ਭਰਵਾਸਾ॥4॥2॥ (860)

ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥

ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥21॥1॥ ਸੁਧੁ (91)

ਊਠਤ ਬੈਠਤ ਜਪਉ ਨਾਮੁ ਏਹੁ ਕਰਮ ਕਮਾਵਉ॥ (813)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤਾਂ ਫੁਰਮਾਨ ਕਰ ਰਹੇ ਹਨ, ਉਠਦਿਆਂ ਬੈਠਦਿਆਂ ਭਾਵ ਹਮੇਸ਼ਾ ਦਿਨ ਰਾਤੀਂ ਨਾਮ ਜਪੋ, ਇਹ ਕਰਮ ਕਮਾਵੋ ਤੇ ਅੱਜ ਦੇ ਬਹੁਤੀਆਂ ਸਿਆਣਪਾਂ ਵਾਲੇ ਕਹਿੰਦੇ ਹਨ। ਵਾਹਿਗੁਰੂ ਵਾਹਿਗੁਰੂ ਕਰਨਾ ਪਖੰਡ ਹੈ। ਸਮੇਂ ਦੀ ਬਰਬਾਦੀ ਹੈ। ਕੀ ਗੁਰੂ ਸਾਹਿਬਾਨ ਸਾਨੂੰ ਪਖੰਡ ਸਿਖਾ ਰਹੇ ਸਨ? ਜਾਂ ਇਹ ਦੰਭੀ, ਪਖੰਡੀ, ਲੇਖਕ ਆਮ ਸਿੱਖਾਂ ਨੂੰ ਗੁਰੂ ਆਸ਼ੇ ਨਾਲੋਂ ਤੋੜਨ ਦਾ ਯਤਨ ਕਰ ਰਹੇ ਹਨ। ਹੁਣ ਦੱਸੋ, ਬਈ ਸਾਨੂੰ ਗੁਰੂ ਸਾਹਿਬ ਜੀ ਦੇ ਉਪਦੇਸ਼ ਕਮਾਉਂਦੇ ਹੋਏ 'ਵਾਹਿਗੁਰੂ ਵਾਹਿਗੁਰੂ' ਕਰਨਾ ਚਾਹੀਦਾ ਹੈ ਜੋ ਕਿ ਗੁਰਮਤਿ (ਗੁਰੂ ਦੀ ਮੱਤ ਅਨੁਸਾਰ ਹੈ) ਜਾਂ ਇਨ੍ਹਾਂ ਗੁਰੂ ਤੋਂ ਬੇਮੁਖ, ਮਨਮਤੀ ਮਨਮੁਖੀ ਬਿਰਤੀਆਂ ਵਾਲੇ ਲੇਖਕਾਂ ਦੀ ਮੰਨਾਂਗੇ।

ਓਇ ਵਿਚਾਰੇ ਕਿਆ ਕਰਹਿ ਜਾਂ ਭਾਗ ਧੁਰਿ ਮੰਦੇ॥ (306)

ਸ੍ਰੀ ਗੁਰੂ ਅਰਜਨ ਦੇਵ ਜੀ, ਨਿਗੁਰਿਆਂ ਲਈ ਜੋ ਗੁਰੂ ਦੇ ਗੁਰਮੰਤਰ ਨੂੰ ਧਾਰਨ ਨਹੀਂ ਕਰਦੇ ਬਾਰੇ ਵਿੱਚ ਸਖਤ ਹਦਾਇਤ ਕਰਦੇ ਹਨ ਕਿ ਉਹ ਕੁਤਿਆਂ, ਸੂਰਾਂ, ਗਧਿਆਂ, ਕਾਵਾਂ ਤੇ ਸੱਪਾਂ ਦੇ ਬਰਾਬਰ ਖੜ੍ਹੇ ਹਨ। ਗੁਰਵਾਕ ਹੈ:

ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ, ਧ੍ਰਿਗੰਤ ਜਨਮ ਭ੍ਰਸਟਣਹ॥

ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥33॥ (1356)

ਬਿਨ ਸਿਮਰਨ ਗਰਧਭ ਕੀ ਨਿਆਈ॥ ਸਾਕਤ ਥਾਨ ਭਰਿਸਟ ਫਿਰਾਈ॥5॥ (239)

ਸਿਮਰਨ ਤੋਂ ਬਿਨਾਂ ਮਨੁੱਖ ਗਧੇ ਵਾਂਗ ਹੈ, ਉਹ ਸਾਕਤ ਹੈ ਤੇ ਧਰਤੀ ਭਰਿਸ਼ਟ ਕਰਦਾ ਫਿਰਦਾ ਹੈ।

ਇਸ ਲਈ ਗੁਰਬਾਣੀ ਵੀਚਾਰਧਾਰਾ ਦੀ ਜਿਸ ਪ੍ਰਾਣੀ ਨੂੰ ਜ਼ਰਾ ਜਿੰਨੀ ਵੀ ਸਮਝ ਪੈ ਗਈ ਹੈ, ਉਹ ਤਾਂ ਇਹੋ ਅਰਦਾਸ ਕਰਦਾ ਹੈ ਕਿ ਹੇ ਦਿਆਲੂ ਪ੍ਰਭੂ ਜੀ, ਮੈਨੂੰ ਹਮੇਸ਼ਾ ਇਹ ਦਾਨ ਦੇਵੋ ਕਿ ਮੈਂ ਨਾਮ ਧਿਆਉਂਦਾ ਰਹਾਂ। ਹਰੀ ਦਾ ਨਾਮ ਹਰ ਪ੍ਰਾਣੀ ਮਾਤਰ ਲਈ ਉਹੋ ਸ਼ਬਦ ਹੈ, ਜੋ ਉਸ ਨੂੰ ਗੁਰਮੰਤਰ ਦੇ ਰੂਪ ਵਿੱਚ ਪ੍ਰਾਪਤ ਹੋਇਆ ਹੈ।

"ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥21॥1॥ ਸੁਧੁ (91)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਜੀਵਾਂ ਦੇ ਉਧਾਰ ਲਈ ਏਨੇ ਸਿੱਧੇ ਸਪੱਸ਼ਟ ਸ਼ਬਦਾਂ ਵਿੱਚ ਸਮਝਾਉਂਦੇ ਹਨ ਕਿ ਅੰਮ੍ਰਿਤ ਵੇਲੇ ਪਹੁ ਫੁਟਦਿਆਂ ਜਦੋਂ ਸੀਤਲ ਪਵਨ ਚਲ ਰਹੀ ਹੁੰਦੀ ਹੈ, ਚਿੜੀਆਂ ਵੀ ਪ੍ਰਮਾਤਮਾ ਨੂੰ ਯਾਦ ਕਰ ਰਹੀਆਂ ਹੁੰਦੀਆਂ ਹਨ। ਇੱਕ ਛੋਟਾ ਜਿਹਾ ਅੱਕ ਖਾਣ ਵਾਲਾ ਟਿੱਡਾ ਹੀ ਚੰਗਾ ਹੈ ਜੇ ਉਹ ਪ੍ਰਮਾਤਮਾ ਨੂੰ ਚੇਤੇ ਕਰਦਾ ਹੈ, ਸਿਮਰਨ ਕਰਦਾ ਹੈ। ਜੰਗਲਾਂ ਬੇਲਿਆਂ ਦੇ ਜਾਨਵਰ, ਪੰਛੀ ਤੇ ਮੱਛੀਆਂ ਆਦਿ ਜੋ ਬੋਲਦੇ ਹਨ ਉਹ ਕੇ ਵਲ ਪ੍ਰਭੂ ਦਾ ਨਾਮ ਹੀ ਜਪਦੇ ਹਨ। ਗੁਰਵਾਕ ਹਨ:

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥
ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥1॥ (319)

ਅਕ ਸਿਉ ਪ੍ਰੀਤਿ ਕਰੇ ਅਕ ਤਿਡਾ ਅਕ ਡਾਲੀ ਬਹਿ ਖਾਇ॥

ਖਸਮੈ ਭਾਵੈ ਓਹੋ ਚੰਗਾ ਜਿ ਕਰੇ ਖੁਦਾਇ ਖੁਦਾਇ॥ (1265)

ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥3॥21॥ (691-92)

ਇਸ ਲਈ, ਹੇ ਪ੍ਰਾਣੀ ਤੂੰ ਇਕ ਅਕਾਲ ਪੁਰਖ ਦੀ ਸ਼ਰਨ ਵਿਚ ਰਹਿ ਕੇ ਕੇਵਲ ਨਾਮ ਦਾ ਜਾਪ ਕਰਿਆ ਕਰ। ਗੁਰਵਾਕ:

ਕੇਵਲ ਨਾਮੁ ਜਪਹੁ ਰੇ ਪ੍ਰਾਣੀ ਪਰਹੁ ਏਕ ਕੀ ਸ਼ਰਨਾ॥3॥2॥ (692)

ਜਿਸ ਵਾਹਿਗੁਰੂ ਜੀ ਨੇ ਰਹਿਣ ਨੂੰ ਛੱਤ ਦਿੱਤੀ ਹੈ, ਪਹਿਨਣ ਲਈ ਤਰ੍ਹਾਂ ਤਰ੍ਹਾਂ ਦੇ ਪਹਿਰਾਵੇ ਦਿੱਤੇ ਹਨ, ਖਾਣ ਲਈ ਛੱਤੀ ਪ੍ਰਕਾਰ ਦੇ ਭੋਜਨ ਦਿੱਤੇ ਹਨ, ਰਾਤ ਨੂੰ ਅਰਾਮ ਕਰਨ ਲਈ ਠੰਡੇ ਗਰਮ ਬਿਸਤਰ ਦਿੱਤੇ ਹਨ ਜੇ ਫੇਰ ਵੀ ਪ੍ਰਮਾਤਮਾ ਦਾ ਨਾਮ ਨਹੀਂ ਜਪਦਾ ਤਾਂ ਸਖ਼ਤ ਹਦਾਇਤ ਕਰਦੇ ਹੋਏ ਕਹਿੰਦੇ ਹਨ ਕਿ ਉਨਾਂ ਨੂੰ ਮਰ ਜਾਣਾ ਚਾਹੀਦਾ ਹੈ, ਉਹ ਜਮਾਂਦਰੂ ਕੋਹੜੇ ਹਨ। ਗੁਰਵਾਕ ਹਨ:

ਮਰਿ ਨ ਜਾਹੀ ਜਿਨਾ ਬਿਸਰਤ ਨਾਮ॥
ਨਾਮੁ ਬਿਹੂਨ ਜੀਵਨ ਕਉਨ ਕਾਮੁ॥1॥
ਗਉੜੀ ਮਹਲਾ 5॥ (188)

ਜੋ ਬਿਨੁ ਸਤਿਗੁਰ ਸੇਵੇ, ਖਾਂਦੇ ਪਹਿਨਦੇ ਸੇ ਮੁਏ ਮਰਿ ਜੰਮੇ ਕੋੜ੍ਹੇ॥

ਓਇ ਹਾਜਰੁ ਮਿਠਾ ਬੋਲਦੇ ਬਾਹਰਿ ਵਿਸੁ ਕਢਹਿ ਮੁਖਿ ਘੋਲੇ॥

ਮਨਿ ਖੋਟੇ ਦਯਿ ਵਿਛੋੜੇ॥11॥ (306)

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਸੋਂ ਏਨੀਆਂ ਸਖਤ ਹਦਾਇਤਾਂ ਤੇ ਡਾਂਟਾਂ ਸਰਵਣ ਕਰਨ ਉਪਰੰਤ ਤਾਂ ਕੋਈ ਵੀ ਭਲਾ ਪੁਰਸ਼ ਵਾਹਿਗੁਰੂ ਵਾਹਿਗੁਰੂ ਕਰਨਾ ਆਪਣੇ ਜੀਵਨ ਦਾ ਹਿੱਸਾ ਬਣਾ ਲਵੇਗਾ ਤੇ ਅੰਤਲੇ ਸੁਆਸਾਂ ਤੱਕ ਵਾਹਿਗੁਰੂ ਵਾਹਿਗੁਰੂ ਕਰਦਾ ਕਰਦਾ ਆਪਣਾ ਜੀਵਨ ਸਫਲਾ ਕਰ ਕੇ ਸੁਰਖਰੂ ਹੋ ਕੇ ਜਾਵੇਗਾ। ਪਰ ਉਨ੍ਹਾਂ ਭਦਰ ਪੁਰਸ਼ਾਂ ਪਿੱਛੇ ਲੱਗ ਕੇ ਆਪਣਾ ਜੀਵਨ ਵਿਅਰਥ ਵਿੱਚ ਭੰਗ ਦੇ ਭਾਅ ਨਹੀਂ ਗੁਆਏਂਗਾ। ਸਤਿਗੁਰੂ ਜੀ ਉਨ੍ਹਾਂ ਨੂੰ ਵੀ ਸੁਮੱਤ ਬਖਸ਼ਣ ਪਰ ਇੱਕ ਸਮਝਣ ਵਾਲੀ ਗੱਲ ਹੈ ਕਿ ਉਨ੍ਹਾਂ ਨੂੰ ਖਾਲਸਾ ਪੰਥ ਦੇ ਗੁਰਮੰਤਰ ਤੋਂ ਏਨੀ ਚਿੜ੍ਹ ਕਿਉਂ ਹੈ? ਇਸ ਵਾਹਿਗੁਰੂ ਗੁਰਮੰਤਰ ਨੇ ਇਨ੍ਹਾਂ ਨਾਸਤਕਾਂ ਦਾ ਕੀ ਵਿਗਾੜਿਆ ਹੈ? ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਨ ਕਰ ਕੇ ਕੋਈ ਸਿੱਖ ਨਹੀਂ ਹੋ ਸਕਦਾ। ਗੁਰਵਾਕ ਹਨ:

ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕਸੁਧੇ ਜਾਹਿ ॥1॥ (ਵਾਰ ਆਸਾ, ਸਲੋਕਮ:1) (470)

---- 0 ----

## 20,000/- ਦੀ ਰਾਸ਼ੀ ਦਾਨ ਵਜੋਂ ਮਿਲੀ

**ਕਨੇਡਾ ਨਿਵਾਸੀ ਸ: ਰਜਿੰਦਰ ਸਿੰਘ, ਸਟੇਟ ਸਰੀ ਜੀ ਨੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਲਈ 20,000/- ਰੁ: ਸਹਾਇਤਾ ਵਜੋਂ ਭੇਜੇ ਹਨ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਚੰਡੀਗੜ੍ਹ ਵਲੋਂ ਸ: ਰਜਿੰਦਰ ਸਿੰਘ ਜੀ ਦਾ ਬਹੁਤ-ਬਹੁਤ ਧੰਨਵਾਦ ਕੀਤਾ ਜਾਂਦਾ ਹੈ।**

# ਸੱਚ ਦੀ ਖੋਜ: ਗੁਰੂ ਨਾਨਕ ਦੇਵ ਜੀ

*ਜਸਵੰਤ ਸਿੰਘ ਜੈਪੁਰ*
*094622-20067*

ਕੂੜ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ 145॥

ਗੁਰੂ ਨਾਨਕ ਦੇਵ ਜੀ ਦੇ ਸਮੇਂ ਹਿੰਦੁਸਤਾਨ ਵਿੱਚ ਇਸਲਾਮ ਧਰਮ ਨੇ ਪੱਕੇ ਤੌਰ 'ਤੇ ਪੈਰ ਜਮਾਂ ਲਏ ਸਨ। ਲੋਧੀਆਂ ਪਠਾਣਾਂ ਦਾ ਰਾਜ ਸੀ। ਮੁਸਲਮਾਨ ਸੂਫੀ ਮੱਤ ਦੇ ਪ੍ਰਭਾਵ ਦੇ ਕਾਰਨ ਖਾਸ ਤੌਰ 'ਤੇ ਨੀਵੀਆਂ ਜਾਤਾਂ ਦਾ ਬਹੁ ਸੰਖਿਆ ਵਿੱਚ ਇਸਲਾਮ ਧਰਮ ਵਿੱਚ ਪਰਿਵਰਤਨ ਹੋਇਆ। ਕਿਉਂ ਕਿ ਇਨ੍ਹਾਂ ਜਾਤੀਆਂ ਨੂੰ ਧਾਰਮਿਕ/ਸਮਾਜਿਕ ਅਜ਼ਾਦੀ ਨਹੀਂ ਸੀ। ਸਵਾਰਥੀ ਉਚ ਜਾਤੀਆਂ (ਖੱਤਰੀਆਂ ਤੇ ਬ੍ਰਾਹਮਣਾਂ) ਨੇ ਮੁਗਲ ਹਾਕਮ ਜਮਾਤਾਂ ਨਾਲ ਸਮਝੌਤਾ ਕਰਕੇ ਆਪਣੇ ਦੇਸ਼ਾਂ ਦੇ ਵਾਸੀਆਂ 'ਤੇ ਅਤਿਆਚਾਰ ਕਰਦੇ ਸਨ। ਜਜ਼ੀਆ ਟੈਕਸ ਆਦਿ ਦੀ ਉਗਰਾਹੀ ਕਰਨਾਂ ਇਨ੍ਹਾਂ ਦੀ ਜ਼ਿੰਮੇਵਾਰੀ ਸੀ।

ਦੂਜਾ ਧਾਰਮਿਕ ਪਾਖੰਡੀ (ਬ੍ਰਾਹਮਣਾਂ) ਨੇ ਸੱਚੇ ਸੁੱਚੇ ਅਕਾਲ ਪੁਰਖ ਦਾ ਸੰਕਲਪ ਦੇਵੀ ਦੇਵਤਿਆਂ ਦੀ ਸੰਗਿਆ ਦੇ ਕੇ ਪੱਥਰਾਂ ਦੀਆਂ ਮੂਰਤੀਆਂ ਵਿੱਚ ਸੀਮਤ ਕਰਕੇ ਰੱਖ ਦਿੱਤਾ ਸੀ। ਅਗਿਆਨਤਾ ਦੇ ਕਾਰਨ ਆਮ ਮਨੁੱਖਤਾ ਸੱਚੇ ਸੁੱਚੇ ਰੱਬ ਦੀ ਭਾਲ ਵਿੱਚ ਇਧਰ ਓਧਰ ਤੀਰਥਾਂ ਤੇ ਕਰਮਕਾਂਡਾਂ ਵਿੱਚ ਉਲਝੀ ਪਈ ਸੀ। ਗਿਆਨ ਵਿਹੂਣੀ ਰਈਅਤ ਨੂੰ ਵਹਿਮਾਂ ਭਰਮਾਂ ਦੀਆਂ ਰਸਮਾਂ ਵਿੱਚ ਪਾ ਕੇ ਆਪਣੀ ਰੋਜ਼ੀ ਰੋਟੀ ਦਾ ਅਧਾਰ ਬਿਪਰਵਾਦ ਨੇ ਬਣਾ ਲਿਆ ਸੀ। ਸਮਾਜ ਕੁਦਰਤ ਦੇ ਮੋਹ ਮਾਇਆ ਨੂੰ ਅੰਤਿਮ ਸੱਚ ਸਮਝਦੇ ਰਸਾਂ/ਭੋਗਾਂ ਵਿੱਚ ਗ੍ਰਸਤ ਸੀ। ਜਿਸ ਕਾਰਨ ਧਾਰਮਿਕ ਤੇ ਅਖਲਾਕੀ ਪੱਧਰ ਤੇ ਸਮਾਜ ਵਿੱਚ ਬਹੁਤ ਗਿਰਾਵਟ ਆ ਗਈ ਸੀ। ਸਵਾਰਥੀ ਮਨੁੱਖ, ਮਨੁੱਖ ਦਾ ਵੈਰੀ ਬਣ ਗਿਆ ਸੀ, ਜਿਸ ਕਾਰਨ ਆਮ ਮਨੁੱਖਤਾ ਦੁੱਖੀ ਸੀ। ਅੱਜ ਦੇ ਹਾਲਾਤ ਤਾਂ ਹੋਰ ਵੀ ਵਿਗੜ ਚੁੱਕੇ ਹਨ। ਗੁਰੂ ਨਾਨਕ ਦੇਵ ਜੀ ਨੇ ਉਸ ਯੁੱਗ ਦੇ ਹਾਲਾਤਾਂ ਨੂੰ ਵਿਸਤਾਰ ਨਾਲ ਆਪਣੀ ਬਾਣੀ ਵਿੱਚ ਦਰਸਾਇਆ ਹੈ-

**(ੳ) ਰੰਨਾਂ ਹੋਈਆਂ ਬੋਧੀਆਂ ਪੁਰਖ ਹੋਏ ਸਈਆਦ॥**
**ਸੀਲ ਸੰਜਮੁ ਸੁਚ ਭੰਨੀ ਖਾਣਾ ਖਾਜੁ ਅਹਾਜੁ॥**
**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ॥**
**ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ॥ 2॥**
*(ਅੰਗ 1243)*

**(ਅ) ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥**
**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥**
**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥**
*(ਅੰਗ 469) (ਆਸਾ ਦੀ ਵਾਰ)*

ਗੁਰੂ ਨਾਨਕ ਦੇਵ ਜੀ ਦੀ ਇਸ ਬਾਣੀ ਤੋਂ ਜ਼ਾਹਿਰ ਹੁੰਦਾ ਹੈ ਕਿ ਸਮਾਜ ਦੇ ਆਚਰਨ ਵਿੱਚ ਕਿੰਨੀ ਗਿਰਾਵਟ ਸੀ। ਮਨੁੱਖਤਾ ਬਹੁਤ ਦੁੱਖੀ ਸੀ। ਹਾਲਾਤ ਤਰਸਯੋਗ ਸਨ। ਇਸ ਤਰਾਸਦੀ ਨੂੰ ਵੇਖ ਕੇ ਗੁਰੂ ਨਾਨਕ ਦੇਵ ਜੀ ਨੇ ਸੱਚ ਦੀ ਖੋਜ ਕੀਤੀ। ਆਪਣੇ ਅਸੀਮ ਅਧਿਆਤਮਿਕ ਬੋਧ (ਗਿਆਨ) ਦੇ ਅਨੁਭਵ ਨਾਲ ਲੋਕਾਈ ਨੂੰ ਅਣਡਿੱਠੇ ਸੱਚੇ ਸੁੱਚੇ ਰੱਬ ਦੀ ਦੱਸ ਪਾਈ। ਸੱਚੇ ਸੁੱਚੇ ਰੱਬ ਦੇ ਗੁਣਾਂ (attributes) ਮੂਲ ਮੰਤਰ ਦੀ ਬਾਣੀ ਉਚਾਰ ਕੇ ਸਾਨੂੰ ਸੋਝੀ ਦਿੱਤੀ। ਇਕੋ ਇੱਕ ਸੱਚਾ ਸੁੱਚਾ ਰੱਬ ਸਾਰੀ ਰਚਨਾ ਦਾ ਕਿਰਤਮ ਹੈ ਤੇ ਪਾਲਨਹਾਰ ਹੈ। ਉਹ ਨਿਰਭਉ ਤੇ ਨਿਰਵੈਰ ਹੈ। ਉਸ ਸਾਰੀ ਰਚਨਾ ਨੂੰ ਬਿਨਾਂ ਭੇਦ ਭਾਉ ਦੇ ਪਿਆਰ

ਕਰਦਾ ਹੈ। ਸਾਰੀ ਰਚਨਾ ਵਿੱਚ ਉਹ ਆਪ ਵੱਸਦਾ ਹੈ। ਉਹ ਜਨਮ ਮਰਨ ਦੇ ਚੱਕਰ ਵਿੱਚ ਨਹੀਂ ਆਉਂਦਾ। (ਅਜੂਨੀ ਹੈ) ਇਹ ਬਖਸ਼ਿੰਦ ਤੇ ਕਿਰਪਾਲੂ ਹੈ।

ਹੁਕਮ ਕੀ ਹੈ ? ਰਚਨਾ ਕੀ ਹੈ ? ਇਸ ਦੀ ਬਣਤਰ ਵਿੱਚ ਕੀ ਹੈ ? ਰਚਨਾ ਵਿੱਚ ਕੀ ਵਰਤ ਰਿਹਾ ਹੈ ? ਕਿਰਤਮ ਸੱਚੇ ਸੁੱਚੇ ਰੱਬ ਨੂੰ (ਅਕਾਲ ਪੁਰਖ) ਨੂੰ ਕਿੱਦਾਂ ਕਿਹੜੇ ਵੇਲੇ ਸਿਮਰਨਾਂ ਹੈ ਜਾਂ ਸਿਫਤ ਸਲਾਹ ਕਰਨੀ ਹੈ। ਜਪੁ ਜੀ ਸਾਹਿਬ ਬਾਣੀ ਵਿੱਚ ਸਾਨੂੰ ਸੋਝੀ ਬਖਸ਼ੀ ਹੈ। ਗੁਰੂ ਨ ਾ ਨ ਕ ਦੇਵ ਜੀ ਨੇ ਇਸ ਦੱਸੇ ਸੱਚ ਨੂੰ ਅੱਜ ਦੇ ਯੁੱਗ ਦੇ ਵਿਗਿਆਨੀ ਕਿੰਤੂ ਨਹੀਂ ਕਰ ਸਕੇ।

ਹੁਕਮੀ ਹੋਵਨਿ ਅਕਾਰ ਹੁਕਮੁ ਨ ਕਹਿਆ ਜਾਈ॥

..............................................

ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥2॥

*(ਜਪੁਜੀ ਸਾਹਿਬ)*

ਹੁਕਮ ਇੱਕ ਰਚਨਾ ਦੇ ਵਿਸ਼ਾਲ ਪਰਬੰਧ ਵੱਲ ਇਸ਼ਾਰਾ ਹੈ। ਸਾਰੀ ਰਚਨਾ ਓਸੇ ਦੇ ਹੁਕਮ ਅਨੁਸਾਰ ਪੈਦਾ ਹੋਈ ਹੈ ਜਿਸ ਨੂੰ ਬਿਆਨ ਕਰਨਾ ਮੁਸ਼ਕਲ ਹੈ। ਜੀਵ ਨੂੰ ਇਸ ਹੁਕਮ (ਰਚਨਾ/ਪਰਬੰਧ) ਵਿੱਚ ਚੰਗੇ ਕਰਮ ਕਰਨ ਨਾਲ ਵਡਿਆਈ ਤੇ ਸੁੱਖ ਮਿਲਦਾ ਹੈ ਤੇ ਮੰਦੇ ਕਰਮ ਕਰਨ ਵਾਲਿਆਂ ਨੂੰ ਦੁੱਖ ਮਿਲਦਾ ਹੈ ਜਾਂ ਬਾਣੀ ਮੁਤਾਬਕ ਚੌਰਾਸੀ ਲੱਖ ਜੂਨਾਂ ਭੁਗਤਣੀਆਂ ਪੈਂਦੀਆਂ ਹਨ। ਜੋ ਜੀਵ ਇਸ ਹੁਕਮ ਦੀ ਪ੍ਰੀਭਾਸ਼ਾ ਨੂੰ ਸਮਝ ਲੈਂਦਾ ਹੈ ਉਸ ਦੀ ਹਉਮੈਂ ਖਤਮ ਹੋ ਜਾਂਦੀ ਹੈ। ਉਹ ਵਿਅਕਤੀ ਇਸ ਰਚਨਾਂ ਦਾ ਆਪਣੇ ਆਪ ਨੂੰ ਅੰਗ ਸਮਝ ਕੇ, ਸੇਵਕ ਬਣ ਆਪਣੀ ਸੱਚੀ ਸੁੱਚੀ ਕਾਰ ਕਰਦਾ ਤੇ ਦਸਵੰਧ ਕੱਢਦਾ ਹੈ।

ਰਚਨਾ ਇਕ ਨਿਯਮ ਬੱਧ ਪਰਬੰਧ ਹੈ ਨਾ ਕਿ ਅਨਿਯਮਤ। ਸਾਨੂੰ ਇਸ ਰਚਨਾ ਵਿੱਚ ਰੱਬੀ (ਹੁਕਮ) ਨਿਯਮਾਂ ਦੀ ਪਾਲਣਾਂ ਕਰਨੀ ਚਾਹੀਦੀ ਹੈ। ਜੇ ਗੌਹ ਨਾਲ ਵਿਚਾਰਿਆ ਜਾਵੇ ਮਨੁੱਖ ਤੋਂ ਬਿਨਾ ਰਚਨਾ ਵਿੱਚ ਸਾਰੇ ਜੀਵ ਨਿਯਮਾਂ ਅੰਦਰ ਕਾਰ ਕਰਦੇ ਦਿਖਾਈ ਦਿੰਦੇ ਹਨ। ਜਿਵੇਂ ਸੂਰਜ, ਚੰਦ੍ਰਮਾਂ, ਧਰਤੀ, ਪਸ਼ੂ, ਪੰਛੀ ਆਦਿ। ਅਕਾਲ ਪੁਰਖ ਕਰਤਾ ਨਿਯਮ ਤੋਂ ਬਾਹਰ ਹੈ। ਇੱਕ ਅੱਜ ਦਾ ਮਨੁੱਖ ਹੀ ਰੱਬੀ ਨਿਯਮਾਂ ਤੋਂ ਬਾਹਰ ਕਾਰ ਕਰ ਰਿਹਾ ਹੈ। ਇਸੇ ਕਰਕੇ ਹੀ ਅੱਜ ਦਾ ਜੀਵ ਦੁੱਖੀ ਹੈ ਤੇ ਰਚਨਾ (ਸੰਸਾਰ) ਅਸ਼ਾਂਤ ਹੈ।

ਸੋ ਇਸ ਹੁਕਮ ਵਿੱਚ ਰਹਿੰਦਿਆਂ ਹੋਇਆਂ ਆਪਣੇ ਚੰਗੇ ਮੰਦੇ ਕਰਮਾਂ ਦਾ ਖੁਦ ਜ਼ਿੰਮੇਵਾਰ ਹੈ। ਉਹ ਆਪਣੇ ਮੰਦੇ ਕਰਮਾਂ ਤੋਂ ਮੁਨਕਰ ਨਹੀਂ ਹੋ ਸਕਦਾ। "ਹੁਕਮਿ ਚਲਾਏ ਆਪਣੈ ਆਪਣੈ ਕਰਮੀ ਵਹੈ ਕਲਾਮ॥ "1241॥ ਕਰਮੀ ਕਰਮੀ ਹੋਇ ਵੀਚਾਰੁ (ਪਉੜੀ 34) ਜਪੁਜੀ॥ ਆਪੇ ਬੀਜਿ ਆਪੇ ਹੀ ਖਾਹੁ॥ ਜਪੁਜੀ ਸਾਹਿਬ॥ ਗੁਰੂ ਨਾਨਕ ਦੇਵ ਜੀ ਨੇ ਜੀਵਾਂ ਨੂੰ ਸਮਝਾਉਣ ਲਈ ਰਚਨਾ (ਮਾਇਆ) ਨੂੰ ਪਾਣੀ ਵਿੱਚ ਬ੍ਰਿਛ ਕਿਹਾ ਹੈ ਜਿਸ ਨੂੰ ਕੌੜੇ ਤੇ ਮਿੱਠੇ ਫਲ ਲੱਗਦੇ ਹਨ।

ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ॥
ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ॥1॥

*ਅੰਗ 1290*

ਸਮਾਜ ਨੂੰ ਚੰਗੇ ਮੰਦੇ ਕੰਮ ਕਰਮ ਕਰਨ ਦੀ ਪੂਰੀ ਆਜ਼ਾਦੀ ਹੈ। ਸਾਨੂੰ ਮਿੱਠੇ ਫਲ ਖਾਣ ਲਈ ਨੇਕ ਕੰਮ ਕਰਨ ਦੀ ਲੋੜ ਹੈ।

ਅਸੀਂ ਆਮ ਜੀਵਾਂ ਨੇ ਭਰਮ ਪਾਲ ਰੱਖਿਆ ਹੈ ਕਿ ਸਾਰੇ ਕਰਮ (ਚੰਗੇ/ਮੰਦੇ) ਉਹ ਅਕਾਲ ਪੁਰਖ ਕਰਾਉਂਦਾ ਹੈ ਜੋ ਕਿ ਜੀਵਾਂ ਨੂੰ ਬਹੁਤ ਵੱਡੇ ਭੁਲੇਖਾ ਹੈ। ਜੀਵ ਚੰਗੇ ਕੰਮਾਂ ਦੀ ਹਾਮੀ ਭਰਦਾ ਹੈ ਮੰਦੇ ਕਰਮਾਂ ਨੂੰ ਉਸ ਦੀ ਕਰੋਪੀ ਕ਼ਹਿ ਕੇ ਛੁਟਕਾਰਾ ਪਾਉਂਦਾ ਹੈ। "ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥ " (ਅੰਗ ੪੭0) ਆਸਾ ਦੀ ਵਾਰ॥

ਅਕਾਲ ਪੁਰਖ ਤਾਂ ਕਿਰਪਾਲੂ ਤੇ ਬਖਸ਼ਿੰਦ ਹੈ। ਉਸ ਦੀ ਕਿਰਪਾ ਨਾਲ ਹੀ ਸਾਰੀ ਰਚਨਾ ਜੀਵਤ ਹੈ। ਸਿਰਫ ਕਿਰਪਾ ਦੇ ਪਾਤਰ ਬਣਨ ਦੀ ਲੋੜ ਹੈ। ਜਪੁਜੀ ਸਾਹਿਬ ਬਾਣੀ ਵਿੱਚ ਗੁਰਬਾਣੀ ਨੂੰ ਸੁਣਨ ਤੇ ਮੰਨਣ ਦੀ ਮਹੱਤਤਾ ਨੂੰ ਵਿਸਤਾਰ ਨਾਲ ਦੱਸਿਆ ਗਿਆ ਹੈ-"ਸਭਿ ਗੁਣ ਤੇਰੇ ਮੈ ਨਾਹੀ ਕੋਇ॥ ਵਿਣੁ ਗੁਣ ਕੀਤੇ ਭਗਤਿ ਨ ਹੋਇ॥ " ਗੁਰੂ ਗੋਬਿੰਦ ਸਿੰਘ ਜੀ ਨੇ ਭੰਗਾਣੀ ਦੇ ਯੁੱਧ ਜਿੱਤ ਕੇ ਉਚਾਰਿਆ ਸੀ, 'ਭਈ ਜੀਤ ਮੇਰੀ, ਕਿਰਪਾ ਅਕਾਲ ਤੇਰੀ'। 'ਕਿਰਪਾ' ਸ਼ਬਦ ਦੇ ਅਰਥ ਅਕਾਲ ਪੁਰਖ ਦਾ ਸਫਲ ਕੰਮ ਹੋਣ 'ਤੇ ਸ਼ੁਕਰਾਨਾ ਕਰਨਾ ਹੈ ਨਾ ਕਿ ਕੁੱਝ ਹੋਰ।

ਗੁਰੂ ਨਾਨਕ ਦੇਵ ਜੀ ਉੱਚ ਕੋਟੀ ਦੇ ਦਾਰਸ਼ਨਿਕ ਵਿਅਕਤੀ ਸਨ। ਜਿਨ੍ਹਾਂ ਨੇ ਸੱਚ ਦੀ ਖੋਜ ਕੀਤੀ, ਕੁਦਰਤ ਦੇ ਗੁੱਝੇ ਭੇਦ ਖੋਲ੍ਹੇ। ਬਾਣੀ ਰਾਹੀਂ ਸੱਚ ਦਾ ਗਿਆਨ ਵੰਡਿਆ। ਉਨ੍ਹਾਂ ਦੀ ਤੀਬਰ ਇੱਛਾ ਸੀ ਕਿ ਸਮਾਜ ਵਿਚੋਂ ਕਰਮ ਕਾਂਡਾਂ, ਵਹਿਮਾਂ ਭਰਮਾਂ ਦੇ ਕਾਰਨ ਦੁਖੀ ਮਨੁੱਖ ਨੂੰ ਕਿਵੇਂ ਮੁਕਤ ਕੀਤਾ ਜਾਵੇ ਤਾਂ ਕਿ ਸਾਂਝੀਵਾਲਤਾ ਤੇ ਭਾਈਚਾਰੇ ਦਾ ਸਮਾਜ ਬਣੇ। ਜ਼ੁਲਮ ਤੇ ਅਨਿਆਂ ਦੇ ਵਿਰੁੱਧ ਆਵਾਜ਼ ਉਠਾਈ ਪਾਖੰਡੀ ਤੇ ਧਾਰਮਿਕ ਜਮਾਤ (ਬ੍ਰਾਹਮਣਾਂ/ਕਾਜ਼ੀਆਂ) ਨੂੰ ਵੰਗਾਰਿਆ।

ਗੁਰਬਾਣੀ ਮਾਨਵਤਾ ਲਈ ਸਰਬ ਸਾਂਝਾ ਉਪਦੇਸ਼ ਹੈ। ਜੀਵ ਨੂੰ ਨਿਯਮ ਬੱਧ ਸੰਸਾਰ ਵਿੱਚ ਵਿਚਰਦਿਆਂ ਹੋਇਆਂ ਉਸਦੀਆਂ ਜ਼ਿੰਮੇਵਾਰੀਆਂ ਨੂੰ ਦ੍ਰਿੜ ਕਰਦੀ ਹੈ। ਉਸ ਨੂੰ ਕੀ ਕਰਨਾ ਚਾਹੀਦਾ ਹੈ ਕਿ ਨਹੀਂ। ਗੁਰਬਾਣੀ ਇੱਕ ਸੱਚਾ ਸੁੱਚਾ ਉਪਦੇਸ਼ ਹੈ, ਮੰਤਰ ਨਹੀਂ। ਗੁਰਬਾਣੀ ਦੇ ਉਪਦੇਸ਼ ਅਨੁਸਾਰ ਜੀਵਨ ਦੀ ਘਾੜ੍ਹਤ ਘਾੜਨ ਦੀ ਲੋੜ ਹੈ, ਨੱਕ ਰਗੜਨ ਨਾਲ ਕੋਈ ਲਾਭ ਨਹੀਂ ਹੁੰਦਾ ਤੇ ਨਾ ਹੀ ਸਮਾਜ ਵਿੱਚ ਕੋਈ ਸੁਧਾਰ ਹੋ ਸਕਦਾ ਹੈ। ਹਰ ਗੁਰਸਿੱਖ ਨੂੰ ਰਹਿਤ ਮਰਿਯਾਦਾ ਦੇ ਮੁਤਾਬਕ ਕਰਮ ਕਰਨੇ ਚਾਹੀਦੇ ਹਨ ਜਿਸ ਨਾਲ ਕਾਫੀ ਸੁਧਾਰ ਹੋਵੇਗਾ ਤੇ ਮਨੁੱਖੀ ਜੀਵਨ ਸ਼ੈਲੀ ਸੁਖੀ ਤੇ ਅਸਾਨ ਹੋਵੇਗੀ।

**"ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥ 1 ॥ 470 ॥** *(ਆਸਾ ਦੀ ਵਾਰ)*

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ ॥**

**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ ॥ 594 ॥**

ਦਾਸ ਦੀ ਗਿਆਨੀਆਂ, ਕੀਰਤਨੀਆਂ ਜੱਥਿਆਂ, ਪਰਚਾਰਕਾਂ ਨੂੰ ਬੇਨਤੀ ਹੈ ਕਿ ਉਹ ਸੰਗਤ ਵਿੱਚ ਕਥਾ, ਕੀਰਤਨ ਕਰਦਿਆਂ ਗੁਰੂ ਗਰੰਥ ਸਾਹਿਬ ਦੀ ਮੂਲ ਭਾਵਨਾਂ ਨੂੰ ਧਿਆਨ ਵਿੱਚ ਰੱਖ ਕੇ ਸ਼ਬਦਾਂ ਦੀ ਵਿਆਖਿਆ ਕਰਨ ਜਿਸ ਨਾਲ ਸੰਗਤ ਦੇ ਵਹਿਮ ਭਰਮ ਦੂਰ ਹੋਣਗੇ ਤੇ ਫਾਲਤੂ ਦੇ ਕਰਮਕਾਂਡਾਂ ਤੋਂ ਛੁਟਕਾਰਾ ਮਿਲੇਗਾ, ਤੇ ਗੁਰੂ ਨਾਨਕ ਦੇਵ ਜੀ ਮਿਥੇ ਸਰਬ ਸਾਂਝੀਵਾਲਤਾ/ਭਾਈਚਾਰੇ ਦੇ ਸਮਾਜ ਦੀ ਉਸਾਰੀ ਹੋਵੇਗੀ। **ਨਾ ਕੋ ਬੈਰੀ ਨਹੀਂ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ ॥ 1 ॥ 1299 ॥**

----- 0 -----

ਸਫਾ 16 ਦਾ ਬਾਕੀ

**ਕਾਦੀ ਕੂੜ ਬੋਲ ਮਲ ਖਾਇ ॥ ਬ੍ਰਾਹਮਣ ਨਾਵੈ ਜੀਆ ਘਾਇ ॥ ਜੋਗੀ ਜੁਗਤਿ ਨਾ ਜਾਣੈ ਅੰਧੁ ॥ ਤੀਨੇ ਉਜਾੜੇ ਦਾ ਬੰਧੁ ॥**

ਜਦੋਂ ਗੁਰੂ ਨਾਨਕ ਦੇਵ ਜੀ ਭੀਲਾਂ ਦੇ ਇਲਾਕੇ ਵਿੱਚੋਂ ਲੰਘਦੇ ਹੋਏ ਕਿਸੇ ਉਜਾੜ ਥਾਂ ਤੇ ਪਹੁੰਚੇ ਤਾਂ ਭਾਈ ਮਰਦਾਨਾ ਸਤਿਗੁਰੂ ਜੀ ਤੋਂ ਕਿਤੇ ਪਾਸੇ ਹੋ ਗਿਆ ਅਤੇ ਕੌਡੇ ਦੇ ਕਬਜੇ ਵਿੱਚ ਆ ਗਿਆ। ਗੁਰੂ ਨਾਨਕ ਸਾਹਿਬ ਦੇ ਚੇਹਰੇ ਦੇ ਜਲਾਲ ਨੂੰ ਵੇਖ ਕੇ ਕੌਡੇ ਦਾ ਦਿਲ ਨਰਮ ਪੈ ਗਿਆ। ਸਤਿਗੁਰੂ ਜੀ ਨੇ ਉਸ ਨੂੰ ਸਮਾਜ ਦੇ ਅਨਿਆਂ ਵਿਰੁੱਧ ਮਰਦਾਂ ਵਾਂਗ ਟਾਕਰਾ ਕਰਨ ਦਾ ਉਪਦੇਸ਼ ਦਿੱਤਾ। ਅਸਲ ਵਿੱਚ ਇਤਿਹਾਸ ਦੀ ਇਹ ਘਟਨਾ ਇੱਕ ਅਦੁੱਤੀ ਚਾਨਣ ਮੁਨਾਰਾ ਹੈ। ਜੰਗਲੀ ਪਹਾੜੀ ਖਤਰੇ ਭਰਿਆ ਇਲਾਕਾ ਆਪਣੇ ਦੇਸ਼ ਤੋਂ ਹਜਾਰਾਂ ਮੀਲ ਦੂਰ, ਓਪਰੇ ਲੋਕ, ਆਦਮ ਖੋਰ ਡਾਕੂਆਂ ਤੋਂ ਹਰ ਸਮੇ ਵਾਰ ਹੋਣ ਦਾ ਖਤਰਾ, ਸਾਥੀ ਦਾ ਕਾਬੂ ਆ ਜਾਣਾ, ਅਜਿਹੀ ਥਾਂ ਤੋਂ ਆਪਣੇ ਸਾਥੀ ਨੂੰ ਲੱਭਣ ਲਈ ਸੂਰਮੇ ਮਰਦ ਗੁਰੂ ਨਾਨਕ ਪਾਤਸ਼ਾਹ ਦਾ ਇਕੱਲੇ ਹੀ ਬਿਨਾਂ ਹਥਿਆਰਾਂ ਤੋਂ ਚੱਲ ਪੈਣਾ ਇਕ ਐਸੀ ਬੇਮਿਸਾਲ ਨਿਰਭੈਤਾ ਤੇ ਬਹਾਦਰੀ ਹੈ ਜਿਸ ਦਾ ਹਰੇਕ ਨਾਨਕ ਨਾਮ ਲੇਵਾ ਸਿੱਖ ਨੂੰ ਫਖਰ ਹੋਣਾ ਚਾਹੀਦਾ ਹੈ।

ਸੋ ਗੁਰੂ ਨਾਨਕ ਦੇਵ ਜੀ ਵਿੱਚ ਸੰਪੂਰਨ ਮਨੁੱਖ ਵਾਲੇ ਸਾਰੇ ਗੁਣ ਮੌਜੂਦ ਸਨ। ਉਹ ਸੰਤ ਸਨ, ਭਗਤ ਸਨ, ਵੱਡੇ ਫਿਲਾਸਫਰ, ਸਮਾਜ ਸੁਧਾਰ, ਪ੍ਰਚਾਰਕ ਅਤੇ ਇਸ ਤੋਂ ਅੱਗੇ ਇੱਕ ਆਦਰਸ਼ਕ ਗ੍ਰਿਹਸਤੀ ਹੁੰਦਿਆਂ ਹੋਇਆਂ ਸੂਰਬੀਰ ਤੇ ਬਹਾਦਰ ਜਰਨੈਲ ਵੀ ਸਨ।

ਇਸ ਤਰ੍ਹਾਂ ਅਸੀਂ ਵੇਖਦੇ ਹਾਂ ਕਿ ਸਤਿਗੁਰੂ ਨਾਨਕ ਪਾਤਸ਼ਾਹ ਅਕਾਲ ਪੁਰਖੀ ਗੁਣਾਂ ਨਾਲ ਭਰਪੂਰ ਸਨ। ਜਿਥੇ ਆਪ ਸੰਤ ਸਨ, ਭਗਤ ਸਨ, ਫਿਲਾਸਫਰ ਸਨ, ਧਰਮ ਪ੍ਰਚਾਰਕ ਅਤੇ ਸਮਾਜ ਸੁਧਾਰਕ ਸਨ, ਉਥੇ ਆਪ ਸੱਚ ਹੱਕ ਇਨਸਾਫ ਅਤੇ ਲਿਤਾੜੇ ਜਾ ਰਹੇ ਲੋਕਾਂ ਲਈ ਸੰਘਰਸ਼ ਕਰਨ ਵਾਲੇ ਬਹਾਦਰ ਯੋਧੇ ਵੀ ਸਨ।

----- 0 -----



# ਅੰਤਿਮ ਸੰਸਕਾਰ ਲਈ ਵਸੀਅਤਨਾਮਾ

*ਡਾ. ਦਲਜੀਤ ਸਿੰਘ*
*093333-56184*

ਪ੍ਰਮਾਤਮਾ ਵੱਲੋਂ ਬਣਾਈ ਦ੍ਰਿਸ਼ਟਮਾਨ ਰਚਨਾ ਅਤੇ ਚਲ-ਅਚੱਲ ਪਦਾਰਥ ਨੇ ਇਕ ਦਿਨ ਨਾਸ਼ ਹੋ ਜਾਣਾ ਹੈ। ਇਹ ਪ੍ਰਮਾਤਮਾ ਦਾ ਅਟੱਲ ਨਿਯਮ ਹੈ। ਇਸੇ ਤਰ੍ਹਾਂ ਹਰੇਕ ਜੀਵ-ਜੰਤੂ ਦੀ ਮੌਤ ਵੀ ਨਿਸ਼ਚਿਤ ਹੈ। ਸੰਜੋਗ ਅਤੇ ਵਿਜੋਗ ਦਾ ਅਹਿਮ ਮਹਿਕਮਾ ਪਰਮਾਤਮਾ ਨੇ ਆਪਣੇ ਪਾਸ ਰਖਿਆ ਹੋਇਆ ਹੈ। ਹਰੇਕ ਮਨੁੱਖ ਨੂੰ ਪਤਾ ਹੈ ਕਿ "**ਸਭੁ ਕੋਈ ਆਈ ਵਾਰੀਐ**" ਗੁਰਵਾਕ ਅਨੁਸਾਰ ਉਸਦੀ ਇਕ ਦਿਨ ਵਾਰੀ ਆ ਜਾਣੀ ਹੈ, ਪਰ ਕਦੋਂ, ਕਿੱਥੇ ਤੇ ਕਿਵੇਂ, ਇਸ ਗੱਲ ਤੋਂ ਮਨੁੱਖ ਅਨਜਾਣ ਹੈ। ਫੁਰਮਾਣ ਹੈ:

**(ੳ) ਮਕਣਿ ਨ ਮੂਰਤੁ ਪੁਛਿਆ, ਪੁਛੀ ਥਿਤਿ ਨ ਵਾਰੁ॥**
**ਇਕਨ੍ਹੀ ਲਦਿਆ, ਇਕਿ ਲਦਿ ਚਲੇ, ਇਕਨੀ ਬਧੇ ਭਾਰ॥ (ਸਲੋਕ ਮਹਲਾ 1, ਅੰਗ 1244)**

**(ਅ) ਕਿਆ ਜਾਨਾ ਕਿਵ ਮਰਹਗੇ, ਕੈਸਾ ਮਰਣਾ ਹੋਇ॥ (ਬਿਹਾਗੜਾ ਮਹਲਾ 3, ਅੰਗ 555)**

ਅਤੇ ਜਦੋਂ ਮੌਤ ਆ ਜਾਂਦੀ ਹੈ ਤਾਂ-

**ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥**
**ਰੇ ਬਉਰੇ! ਤੁਹਿ ਘਰੀ ਨ ਰਾਖੈ ਕੋਈ॥**

*(ਭਗਤ ਕਬੀਰ ਜੀ, ਅੰਗ 477)*

ਭਾਵ ਮੌਤ ਤੋਂ ਬਾਅਦ ਉਸ ਸਰੀਰ ਨੂੰ ਕੋਈ ਵੀ ਘਰ ਨਹੀਂ ਰੱਖਣਾ ਚਾਹੁੰਦਾ ਅਤੇ 'ਕਾਢਹੁ ਕਾਢਹੁ ਹੋਈ" ਅਨੁਸਾਰ ਉਸ ਮਿਰਤਕ ਸਰੀਰ ਨੂੰ ਅੰਤਿਮ ਸੰਸਕਾਰ ਲਈ ਸਮਸ਼ਾਨ ਘਾਟ ਲੈ ਜਾਇਆ ਜਾਂਦਾ ਹੈ।

ਮਿਰਤਕ ਪ੍ਰਾਣੀ ਦੇ ਅੰਤਿਮ ਸੰਸਕਾਰ ਤੋਂ ਪਹਿਲੋਂ ਲੈ ਕੇ ਅੰਤਿਮ ਅਰਦਾਸ ਤੱਕ ਕਈ ਰਸਮਾਂ ਨਿਭਾਈਆਂ ਜਾਂਦੀਆਂ ਹਨ, ਜਿਨ੍ਹਾਂ 'ਤੇ ਅਨਮਤੀ ਪ੍ਰਭਾਵ ਸਪੱਸ਼ਟ ਨਜ਼ਰ ਆਉਂਦਾ ਹੈ, ਜੋ ਕਿ ਗੁਰਮਤਿ ਵਿੱਚ ਪ੍ਰਵਾਨ ਨਹੀਂ। ਗੁਰਮਤਿ ਅਨੁਸਾਰੀ ਸੰਸਕਾਰ ਤਾਂ ਬੜੇ ਸਿੱਧੇ, ਸਰਲ ਅਤੇ ਸਪੱਸ਼ਟ ਹਨ। ਮਿਰਤਕ ਪ੍ਰਾਣੀ ਦੀ ਦੇਹ ਨੂੰ ਚੰਦਨ ਦਾ ਲੇਖ ਕੀਤਾ ਜਾਏ ਤਾਂ ਮੂੰਹ ਵਿੱਚ ਦੇਸੀ ਘਿਉ ਪਾਇਆ ਜਾਏ, ਅਗਨ ਭੇਂਟ ਕੀਤਾ ਜਾਏ ਜਾਂ ਮਿੱਟੀ ਵਿੱਚ ਦਬਿਆ ਜਾਏ, ਪਾਣੀ ਵਿੱਚ ਰੋੜ੍ਹ ਦਿੱਤਾ ਜਾਵੇ ਜਾਂ ਬਿਜਲੀ ਦੇ ਚੁਲ੍ਹੇ ਵਿੱਚ ਰੱਖ ਕੇ ਸਸਕਾਰ ਕੀਤਾ ਜਾਏ- ਇਸ ਨਾਲ ਮਿਰਤਕ ਦੇਹ ਨੂੰ ਕੋਈ ਫ਼ਰਕ ਨਹੀਂ ਪੈਂਦਾ। ਗੁਰਬਾਣੀ ਦਾ ਸਪੱਸ਼ਟ ਫੁਰਮਾਣ ਹੈ:

**(ੳ) ਇਕ ਦਝਹਿ, ਇਕ ਦਬੀਅਹਿ, ਇਕਨਾ ਕੁਤੇ ਖਾਹਿ॥ ਇਕਿ ਪਾਣੀ ਵਿਚਿ ਉਸਟੀਅਹਿ, ਇਕਿ ਭੀ ਫਿਰਿ ਹਸਣਿ ਪਾਹਿ॥ ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ॥**

*(ਸਲੋਕ ਮਹਲਾ 3, ਅੰਗ 648)*

**(ਅ) ਜੇ ਮਿਰਤਕ ਕਉ ਚੰਦਨੁ ਚੜਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ॥**
**ਜੇ ਮਿਰਤਕ ਕਉ ਬਿਸਟਾ ਮਾਹਿ ਰਲਾਈ॥**
**ਤਾਂ ਮਿਰਤਕ ਕਾ ਕਿਆ ਘਟਿ ਜਾਈ॥**

*(ਮਹਲਾ 5, ਅੰਗ 1160)*

ਸਰੀਰਕ ਮੌਤ ਦੀ ਕਤਾਰ ਵਿੱਚ ਲੱਗੇ ਹੋਏ ਮੈਨੂੰ ਵੀ ਨਹੀਂ ਪਤਾ ਕਿ ਮੇਰੀ ਮੌਤ ਕਦੋਂ, ਕਿਵੇਂ ਅਤੇ ਕਿੱਥੇ ਹੋਣੀ ਹੈ। ਜ਼ਿੰਦਗੀ ਦਾ ਕੋਈ ਭਰੋਸਾ ਨਹੀਂ। ਸੁਆਸਾਂ ਰੂਪੀ ਪੂੰਜੀ ਨੂੰ ਪਤਾ ਨਹੀਂ ਮੌਤ ਰੂਪੀ ਹਵਾ ਦੇ ਬੁਲ੍ਹੇ ਨੇ ਕਦੋਂ ਉਡਾ ਕੇ ਲੈ ਜਾਣਾ ਹੈ, ਪਤਾਂ ਨਹੀਂ 'ਅਚਿੰਤ ਬਾਜ਼' ਨੇ ਸੁਆਸਾਂ ਦੀ ਡੋਰ ਨੂੰ ਕਦੋਂ ਝਪਟਾ ਮਾਰ ਕੇ ਤੋੜ ਸੁਟਨਾ ਹੈ।

ਸੋ ਮੈਂ ਆਪਣੇ ਹੋਸ਼-ਹਵਾਸ਼ ਵਿੱਚ, ਆਪਣੇ ਅੰਤਿਮ ਸੰਸਕਾਰ ਲਈ, ਹੇਠ ਲਿਖੇ ਅਨੁਸਾਰ ਆਪਣੇ ਵਿਚਾਰ ਲਿਖਤ ਰੂਪ ਵਿੱਚ ਰੱਖ ਰਿਹਾ ਹਾਂ, ਤਾਂ ਕਿ ਪਰਿਵਾਰਿਕ

ਜੀਆਂ, ਰਿਸ਼ਤੇਦਾਰਾਂ ਅਤੇ ਸੁਹਿਰਦ ਸੱਜਣਾਂ-ਮਿੱਤਰਾਂ ਆਦਿ ਨੂੰ ਗੁਰਮਤਿ ਅਨੁਸਾਰੀ ਰਸਮਾਂ ਕਰਨ ਵਿੱਚ ਕੋਈ ਔਕੜ ਨਾ ਆਵੇ। ਮੈਂ ਆਪਣੇ ਜੀਵਨ ਵਿੱਚ ਜਾਣੇ-ਅਨਜਾਣੇ ਕਈ ਤਰ੍ਹਾਂ ਦੇ ਗੁਨਾਹ ਕੀਤੇ ਹੋਣਗੇ, ਕਈਆਂ ਦਾ ਦਿਲ ਦੁਖਾਇਆ ਹੋਏਗਾ। ਇਸ ਸੱਭ ਲਈ ਮੈਂ ਉਸ ਬਖ਼ਸ਼ਣਹਾਰ ਪਰਮਾਤਮਾ ਅਤੇ ਆਮ ਲੋਕਾਂ ਤੋਂ ਭਰੇ ਦਿਲ ਨਾਲ ਮੁਆਫ਼ੀ ਮੰਗਦਾ ਹਾਂ।

(1) ਜੇ ਸੰਭਵ ਹੋਵੇ ਤਾਂ ਮੇਰੇ ਮਿਰਤਕ ਸਰੀਰ ਨੂੰ ਕਿਸੇ ਮੈਡੀਕਲ ਕਾਲਜ ਨੂੰ ਦਾਨ ਦੇ ਦਿੱਤਾ ਜਾਵੇ ਤਾਂ ਕਿ ਮੈਡੀਕਲ ਦੀ ਪੜ੍ਹਾਈ ਕਰਨ ਵਾਲੇ ਵਿਦਿਆਰਥੀ ਇਸ ਤੋਂ ਲਾਭ ਪ੍ਰਾਪਤ ਕਰ ਸਕਣ। ਜੇ ਕਰ ਸੰਭਵ ਨਾ ਹੋਵੇ ਤਾਂ ਸਰੀਰ ਦੇ ਅੰਗ: ਅੱਖਾਂ, ਗੁਰਦੇ ਅਤੇ ਹੋਰ ਵੀ ਜਿਹੜੇ ਅੰਗ ਕਿਸੇ ਦੇ ਕੰਮ ਆ ਸਕਣ, ਦਾਨ ਕਰ ਦਿੱਤੇ ਜਾਣ ਤਾਂ ਕਿ ਜ਼ਰੂਰਤਮੰਦ ਵਿਅਕਤੀ ਲਾਭ ਉਠਾ ਸਕਣ।

(2) ਮੇਰੀ ਮੌਤ ਤੋਂ ਬਾਅਦ ਧਾਹਾਂ ਮਾਰਨੀਆਂ ਜਾਂ ਰੋਣਾ-ਪਿਟਨਾ ਆਦਿ ਤੋਂ ਬਚਿਆ ਜਾਵੇ, ਕਿਉਂਕਿ ਭਾਣੇ ਨੂੰ ਮਿੱਠਾ ਕਰ ਕੇ ਮੰਨਣਾ ਹੀ ਗੁਰਸਿੱਖੀ ਹੈ। 'ਸਦੁ' ਬਾਣੀ ਦੀ ਪੰਕਤੀ ਨੂੰ ਧਿਆਨ ਵਿੱਚ ਰਖਿਆ ਜਾਵੇ-'ਮਤ ਮੈ ਪਿਛੈ ਕੋਈ ਰੋਵਸੀ, ਸੋ ਮੈ ਮੂਲਿ ਨਾ ਭਾਇਆ॥' (ਰਾਮਕਲੀ, ਬਾਬਾ ਸੁੰਦਰ, ਅੰਗ 923)

(3) ਸਸਕਾਰ ਲਈ ਲੈ ਕੇ ਜਾਣ ਸਮੇਂ ਮਿਰਤਕ ਸਰੀਰ ਨੂੰ ਇਸ਼ਨਾਨ ਕਰਾਉਣ ਸਮੇਂ ਕਛਹਿਰਾ ਨਾ ਉਤਾਰਿਆ ਜਾਵੇ, ਭਾਵ ਕਛਹਿਰੇ ਸਮੇਤ ਇਸ਼ਨਾਨ ਕਰਵਾਇਆ ਜਾਵੇ ਅਤੇ ਸੰਸਕਾਰ ਸਮੇਂ ਸਾਰੇ ਕਕਾਰ ਨਾਲ ਹੋਣ।

(4) ਇਸ਼ਨਾਨ ਤੋਂ ਬਾਅਦ ਦੇਹ ਉਪਰ ਕੇਵਲ ਚਿੱਟਾ ਕੱਪੜਾ ਹੋਵੇ। ਹੋਰ ਕੋਈ ਵੀ ਚਾਦਰ ਜਾਂ ਲੋਈ, ਪਰਿਵਾਰ ਵੱਲੋਂ ਜਾਂ ਕਿਸੇ ਵੀ ਰਿਸ਼ਤੇਦਾਰ-ਸੱਜਣ-ਮਿੱਤਰ ਵਲੋਂ ਨਾ ਪਾਈ ਜਾਵੇ।

(5) ਮਿਰਤਕ ਦੇਹ ਨੂੰ ਕੋਈ ਵੀ ਇਸਤਰੀ ਮੱਥਾ ਨਾ ਟੇਕੇ।

(6) ਮਿਰਤਕ ਦੇਹ ਨੂੰ 'ਮੱਥਾ ਟਿਕਾਉਣ' ਲਈ ਗੁਰਦੁਆਰਾ ਸਾਹਿਬ ਲੈ ਕੇ ਜਾਣਾ ਮਨਮਤਿ ਹੈ, ਇਸ ਲਈ ਇਹ ਕੰਮ ਨਾ ਕੀਤਾ ਜਾਵੇ।

(7) ਮਿਰਤਕ ਦੇਹ ਦੇ ਸੰਸਕਾਰ ਲਈ ਰਾਤ-ਦਿਨ ਦਾ ਵਹਿਮ ਨਹੀਂ ਕਰਨਾ। ਚਿਤਾ ਨੂੰ ਕੋਈ ਵੀ ਅੱਗ ਲਗਾ ਸਕਦਾ ਹੈ, ਵੱਡੇ-ਛੋਟੇ ਪੁੱਤਰ ਦਾ ਹੋਣਾ ਕੋਈ ਜ਼ਰੂਰੀ ਨਹੀਂ।

(8) ਮਿਰਤਕ ਦੇਹ ਦੇ ਸੰਸਕਾਰ ਸਮੇਂ ਦੇਸੀ ਘਿਉ ਜਾਂ ਚੰਦਨ ਜਾਂ ਹੋਰ ਕੋਈ ਸਮਗਰੀ ਪਾਉਣ ਦੀ ਲੋੜ ਨਹੀਂ।

(9) ਸੰਸਕਾਰ ਤੋਂ ਬਾਅਦ ਗੁਰਦੁਆਰਾ ਸਾਹਿਬ ਪਹੁੰਚ ਕੇ ਅਰਦਾਸ ਕੀਤੀ ਜਾਵੇ।

(10) ਦੂਜੇ-ਤੀਜੇ ਦਿਨ ਅਸਥੀਆਂ ਸੁਆਹ ਸਮੇਤ ਚੁੱਕ ਕੇ ਵਗਦੇ ਜਲ ਵਿੱਚ ਪ੍ਰਵਾਹ ਕਰ ਦਿਤੀਆਂ ਜਾਣ। ਅਸਥੀਆਂ ਬਾਹਰ ਕਿਸੇ ਵੀ ਥਾਂ 'ਤੇ ਲੈ ਕੇ ਜਾਣ ਦੀ ਲੋੜ ਨਹੀਂ।

(11) ਸੰਸਕਾਰ ਤੋਂ ਬਾਅਦ ਗੁਰਦੁਆਰਾ ਸਾਹਿਬ ਪਹੁੰਚ ਕੇ ਕੀਤੀ ਗਈ ਅਰਦਾਸ ਨੂੰ ਹੀ ਸਮੂਹਕ ਤੌਰ 'ਤੇ ਅੰਤਿਮ ਅਰਦਾਸ ਮੰਨ ਲਈ ਜਾਵੇ। ਨਿਜੀ ਤੌਰ 'ਤੇ ਪਰਿਵਾਰ ਦੇ ਜੀਅ ਜਦੋਂ ਜੀਅ ਚਾਹੇ, ਅਰਦਾਸ ਕਰ ਸਕਦੇ ਹਨ ਅਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ ਪਾਠ ਕਰ ਸਕਦੇ ਹਨ।

(12) ਭੋਗ ਦੀ ਰਸਮ ਬਿਲਕੁਲ ਨਾ ਕੀਤੀ ਜਾਵੇ। ਭੋਗ ਦੀ ਰਸਮ ਇਕ ਸਮਾਜਿਕ ਕਿਰਿਆ ਹੈ ਅਤੇ ਪ੍ਰਵਾਰ ਦੇ ਜੀਆਂ, ਸੱਜਣਾਂ-ਮਿੱਤਰਾਂ-ਰਿਸ਼ਤੇਦਾਰਾਂ ਨੂੰ ਖੇਚਲ ਹੈ, ਕਿਉਂਕਿ ਭੋਗ ਦੀ ਰਸਮ ਭਾਵ ਅਖੰਡ ਪਾਠ ਜਾਂ ਸਹਿਜ ਪਾਠ ਦਾ ਕਿਸੇ ਕਿਸਮ ਦਾ ਲਾਭ ਮਿਰਤਕ ਪ੍ਰਾਣੀ ਨੂੰ ਨਹੀਂ ਹੁੰਦਾ। ਇਸ ਲਈ ਭੋਗ ਦੀ ਰਸਮ ਤੋਂ ਬਚਿਆ ਜਾਵੇ।

(13) ਮੇਰੇ ਨਾਮ ਦਾ ਅਖੰਡ ਪਾਠ ਜਾਂ ਸਹਿਜ ਪਾਠ ਕਰਾਉਣ, ਭਾਂਡਾ-ਬਿਸਤਰਾ ਜਾਂ ਹੋਰ ਕਿਸੇ ਕਿਸਮ ਦਾ ਦਾਨ-ਪੁੰਨ ਕਰਾਉਣ ਦੀ ਖੇਚਲ ਨਾ ਕੀਤੀ ਜਾਵੇ। ਸ਼ਰਾਧ, ਵਰ੍ਹੀਣਾ ਜਾਂ ਸਲਾਨਾ ਸਮਾਗਮ ਕਰਵਾਉਣ ਦੀ ਬਿਲਕੁਲ ਲੋੜ ਨਹੀਂ, ਕਿਉਂਕਿ ਇਨ੍ਹਾਂ ਕਿਰਿਆਵਾਂ ਦਾ ਮੇਰੀ ਆਤਮਾ ਨੂੰ ਕੋਈ ਲਾਭ ਨਹੀਂ ਹੋਣਾ।

(14) ਗੁਰਬਾਣੀ ਦਾ ਸਪੱਸ਼ਟ ਫੁਰਮਾਣ ਹੈ-"ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ॥" ਇਸ ਪਾਵਨ ਪੰਕਤੀ ਨੂੰ ਧਿਆਨ ਵਿੱਚ ਰੱਖਦੇ ਹੋਏ ਦਾਸ ਦੀ ਮੌਤ ਤੋਂ ਬਾਅਦ ਕਈ ਤਰ੍ਹਾਂ ਦੇ ਵਹਿਮ, ਜਿਵੇਂ ਘਰ ਵਿੱਚ ਚੁਲ੍ਹਾ ਨਾ ਬਾਲਣਾ, ਦੂਜੇ ਦੇ ਘਰ ਤੋਂ ਆਈ ਰੋਟੀ ਖਾਣੀ ਆਦਿ ਤੋਂ ਬਚ ਕੇ ਰਹਿਣ ਦੀ ਲੋੜ ਹੈ।

----- 0 -----

# ਮੇਰਾ ਵਿਚਾਰ ਅਤੇ ਵਿਸਥਾਰ
# ਸਿੱਖ ਧਾਰਾ-ਮੁੱਖ ਧਾਰਾ



*ਗਿ: ਨਾਹਰ ਸਿੰਘ ਨਾਹਰ*
*98882-15699*

ਮੈਂ ਉਨ੍ਹਾਂ ਭਰਾਵਾਂ ਤੋਂ ਖਿਮਾ ਜਾਚਨਾ ਕਰਦਾ ਹਾਂ ਜਿਨ੍ਹਾਂ ਕਦੇ ਕੋਈ ਹੋਰ ਪੁਸਤਕ ਪੜ੍ਹਚੋਲ ਦੀ ਕਦੇ ਖੇਚਲਾ ਹੀ ਨਹੀਂ ਕੀਤੀ ਅਤੇ ਭੇਡਚਾਲ ਮਗਰ ਲੱਗਕੇ ਲਕੀਰ ਦੇ ਫ਼ਕੀਰ ਬਣੇ ਬੈਠੇ ਹਨ।

ਇਤਿਹਾਸ ਗਵਾਹ ਹੈ ਕਿ ਭਾਰਤ ਦੇਸ਼ ਦੀ ਪੁਰਾਣੀ ਪਰੰਪਰਾਂ ਅਤੇ ਰਹੁਰੀਤ ਜਿਸ ਦਾ ਬੋਲ ਬਾਲਾ ਸਦੀਆਂ ਤੱਕ ਰਿਹਾ ਉਸ ਦਾ ਸ਼ੰਖ ਬ੍ਰਾਹਮਣਾਂ ਨੇ ਹੀ ਪੂਰ ਦਿੱਤਾ। ਵੇਦਾਂ, ਸ਼ਾਸ਼ਤਰਾਂ, ਸਿਮ੍ਰਤੀਆਂ ਉਪਨਿਸ਼ਦਾਂ ਆਦਿ ਵਿੱਚ ਰਲਾ ਰਲਾ ਕੇ ਰਿਸ਼ੀਆਂ ਮੁਨੀਆਂ ਦੇਵੀ ਦੇਵਤਿਆਂ ਦੇ ਨਾਂ ਤੇ ਗਿਆਨ ਤੱਤ ਦਾ ਖਨਨ, ਹਨਨ ਕਰ ਦਿੱਤਾ।

ਬ੍ਰਾਹਮਣਾਂ ਵੱਲੋਂ ਧਾਰਨ ਕੀਤੀ ਹੋਈ ਬਦੀ ਦਾ ਬਾਬੇ ਨਾਨਕ ਨੇ ਪਰਦਾ ਫਾਸ਼ ਕਰ ਦਿੱਤਾ ਜਦ ਉਨ੍ਹਾਂ ਨੇ ਜਨੇਊ ਪਾਉਣ ਤੋਂ ਇਹ ਕਹਿੰਦਿਆਂ ਇਨਕਾਰ ਕਰ ਦਿੱਤਾ ਕਿ:

**ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ॥**
**ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥**
**ਨਾ ਏਹੁ ਤੁਟੈ ਨਾ ਮਲੁ ਲਗੈ ਨਾ ਏਹੁ ਜਲੈ ਨ ਜਾਇ॥**
**ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥**

ਪਰ ਐਸਾ ਜਨੇਊ ਨਹੀਂ ਪਾਵਾਂਗਾ ਜੋ ਕਿ

**ਚਉਕੜਿ ਮੁਲਿ ਅਣਾਇਆ, ਬਹਿ ਚਉਕੈ ਪਾਇਆ॥**
**ਸਿੱਖਾਂ ਕੰਨ ਚੜ੍ਹਾਈਆ, ਗੁਰੂ ਬ੍ਰਾਹਮਣ ਥੀਆ॥**
**ਉਹ ਮੂਆ ਉਹ ਝੜਿ ਪਇਆ, ਵੇ ਡੱਗਾ ਗਿਆ॥**

ਬ੍ਰਾਹਮਣ, ਬ੍ਰਾਹਮਣ ਆਦਿ ਕਰਮ ਤੇ ਸਿੱਧ ਹੁੰਦੇ।

ਕੋਈ ਭੀ ਮਨੁੱਖ ਇਹ ਨਹੀਂ ਕਹਿ ਸਕਦਾ ਕਿ ਮੇਰੀ ਵੰਸ਼ ਪਰੰਪਰਾ ਵਿੱਚ, ਕਿਸੀ ਭੀ ਬੰਦੇ ਨੇ, ਅੱਜ ਤੱਕ, ਕਿਸੇ ਦੂਜੇ ਵਰਣ ਤਥਾ ਗੋਤਰ ਦੇ, ਪੁੱਤਰਾਂ ਨੂੰ ਗ੍ਰਹਿਣ ਨਹੀਂ ਕੀਤਾ। ਤਾਂ ਉਹ ਮਿਥਿਆ ਵਾਦੀ ਹੈ। ਕਿਉਂਕਿ ਆਪਣੀ ਸਾਰੀ ਵੰਸ਼ ਪਰੰਪਰਾ ਦਾ ਕਿਸੀ ਭੀ ਮਨੁੱਖ ਨੂੰ ਗਿਆਨ ਨਹੀਂ। ਇਸ ਲਈ ਬ੍ਰਾਹਮਣ ਆਦਿ ਨਾਸ਼, ਬ੍ਰਾਹਮਣ ਆਦਿ ਵਿਅਕਤੀਆਂ ਦੀ ਵੰਸ਼ ਪਰੰਪਰਾਂ ਤੇ ਭੀ ਸਫਲ ਨਹੀਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਪ੍ਰਕਾਰ ਦੇ ਬਹੁਤ ਸਾਰੇ ਇਤਿਹਾਸਾਂ ਨੂੰ ਪੜ੍ਹ ਕੇ ਵਿਚਾਰਿਆ ਕਿ, ਬ੍ਰਾਹਮਣ ਨੂੰ ਗੁਰੂ ਬਣਾ ਕੇ, ਉਸ ਦੇ ਧਰਮ ਸ਼ਾਸ਼ਤਰਾਂ ਨੂੰ ਪ੍ਰਮਾਣ ਮੰਨ ਕੇ ਹਿੰਦੂ ਜਾਤੀ ਦੇ ਜਿੰਦਾ ਰਹਿਣ ਦੀ ਆਸ਼ਾ ਰੱਖਣੀ ਬਿਲਕੁਲ ਨਿਸਫਲ ਹੈ।

ਇਸ ਲਈ ਗੁਰੂ ਜੀ ਨੇ ਕਿਸੀ ਭੀ ਬ੍ਰਾਹਮਣ ਨਾਲ ਸਹਿਮਤ ਨਾ ਹੋ ਕੇ ਬ੍ਰਾਹਮਣਾਂ ਦੇ ਧਰਮ ਸ਼ਸ਼ਤਰਾਂ ਦੇ ਬਿਲਕੁਲ ਉਲਟ, ਬ੍ਰਾਹਮਣ ਆਦਿ ਚਾਰੇ ਵਰਣਾਂ ਦੇ ਵਿਅਕਤੀਆਂ ਨੂੰ, ਇਕੋ ਬਾਟੇ ਵਿੱਚ ਅੰਮ੍ਰਿਤ ਛਕਾ ਦਿੱਤਾ। ਇਸ ਮਜ਼ਮੂਨ ਦਾ ਸਮਰਥਨ ਸ੍ਰੀ ਸਵਾਮੀ ਮਹੇਸ਼੍ਵਰਾ ਨੰਦ ਜੀ ਮਹਾਂ ਮੰਡਲੇ ਸਵਰ/ਕਨਖਲ ਦੇ ਸੁਰੁਤ ਗਿਰਿਕਾ (ਬੰਗਲੇ ਦੇ ਨਿਵਾਸੀ) ਨੇ ਭੀ ਸੰਸਕ੍ਰਿਤ ਭਾਸ਼ਾ ਵਿੱਚ ਬਣਾਈ ਆਪਣੀ 'ਚਤੁਰਵਰਣਯ ਭਾਰਤ ਸਮੀਖਿਸ਼ਾ' ਨਾਂ ਵਾਲੀ ਕਿਤਾਬ ਦੇ ਦੂਸਰੇ ਖੰਡ ਵਿੱਚ 'ਭਾਰਤ ਵੀਰਾਗਰਗਣਯੋ ਗੁਰੂ ਗੋਬਿੰਦ ਸਿੰਹ' ਸਿਰਲੇਖ ਹੇਠ ਲਿਖਿਆ ਹੈ। ਉਸ ਦਾ ਅਨੁਵਾਦ ਇੰਝ ਹੈ, ਭਾਰਤ ਦੇ ਮੁੱਖ ਵੀਰਾਂ ਵਿਚੋਂ ਗਿਣੇ ਜਾਣ ਵਾਲੇ ਸ੍ਰੀ ਗੁਰੂ ਗੋਬਿੰਦ ਸਿੰਘ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਦਾ ਜਨਮ ਜਾਤਿ ਦੇ ਪਵਿੱਤਰ ਖੱਤਰੀ ਕੁਲ ਵਿੱਚ ਹੋਇਆ ਸੀ। ਉਹ ਹਿੰਦੂਆਂ ਦੇ ਸ਼ਾਸ਼ਤਰ ਪੁਰਾਣ ਆਦਿਕਾਂ ਵਿੱਚ ਕਥਨ ਕੀਤੇ ਹੋਏ ਜਨਮ ਤੋਂ ਜਾਤਿ ਲੈ ਕੇ ਕੀਤੇ ਜਾਣ ਵਾਲੇ ਜ਼ਹਿਰ ਦੇ ਭਰੇ ਹੋਏ, ਉਚ ਨੀਚ, ਭੇਦ-ਭਾਵ ਦੇ ਵਿਵਹਾਰ ਤੋਂ ਬਹੁਤ ਦੁਖੀ ਹੋਏ। ਉਸ ਨੇ ਜਨਮ ਤੋਂ ਹੀ ਬ੍ਰਾਹਮਣ ਆਦਿ ਭੇਤ ਨੂੰ ਨਿਰੂਪਣ ਕਰਨ ਵਾਲੇ ਹਿੰਦੂ ਧਰਮ ਦੇ ਭਟਕੇ ਹੋਏ ਅਦੇਸ਼ਾਂ ਦਾ ਤਿਆਗ ਕਰਕੇ 'ਖਾਲਸਾ' ਨਾਮ ਵਾਲੇ ਅਤਿ ਨੰਵੀਨ, ਪਰਮ ਉਦਾਰ, ਸਿੱਖ ਪੰਥ ਦਾ ਨਿਰਮਾਣ ਕੀਤਾ।

ਉਸਨੇ ਬ੍ਰਾਹਮਣ ਆਦਿ ਚਾਰੇ ਵਰਣਾਂ ਨੂੰ, ਵਿਦਿਆ, ਬਲ, ਉਦਮ, ਸੇਵਾ, ਨਾਮ ਵਾਲੇ ਧਰਮ ਦਾ, ਆਪਣੇ ਸਭ ਸਿਸ਼ਾਂ (ਸਿੱਖਾਂ) ਨੂੰ ਬਰਾਬਰੀ ਭਾਵ ਪੈਦਾ ਕਰਨ ਦੇ ਲਈ,

ਬਰਾਬਰਤਾ ਦਾ ਏਕਤਾ ਦਾ, ਸੰਗਠਨ ਦਾ, ਪ੍ਰਾਕ੍ਰਿਤ ਭਾਸ਼ਾ ਵਿੱਚ, ਐਸਾ ਉਪਦੇਸ਼ ਆਪਣੇ ਸ਼ਰਧਾਲੂਆਂ ਨੂੰ ਦਿੱਤਾ: ਗੁਰੂ ਘਰ ਜਨਮ ਤੁਮਾਰੇ ਹੋਏ। ਪਿਛਲੇ ਜਾਤਿ ਵਰਣ ਸਭ ਖੋਇ।

ਚਾਰ ਵਰਣ ਕੇ ਏਕੋ ਭਾਈ। ਧਰਮ ਖਾਲਸਾ ਪਦਵੀ ਪਾਈ। ਮਾਣਸ ਕੀ ਜਾਤਿ ਸਭੈ ਏਕੋ ਪਹਿਚਾਨਬੋ।

ਸੰਜਮ ਪ੍ਰਧਾਨ ਸਦਾਚਾਰ ਸ਼ਕਤੀ ਹੀ ਮੰਨਣਯੋਗ ਹੈ। ਆਪਸ ਵਿੱਚ ਸਮਾਨਤਾ ਪੈਦਾ ਕਰੋ। ਪੱਖਪਾਤ ਸਵਾਰਥ ਦਾ ਅੰਨਾਪਣ ਤਿਆਗ ਕੇ ਆਪਣੇ ਸਮਾਜ ਦਾ ਸੰਗਠਨ ਕਰੋ/ਮਹਾਂ ਵਿਦਿਵਾਨਾਂ ਨੇ ਕਿਹਾ ਹੈ ਕਿ "ਸਿੰਘ ਸ਼ਕਤੀ ਕਲਯੁਗ ਵਿੱਚ ਸੰਘ (ਪੰਥ) ਸ਼ਕਤੀ ਹੈ।

ਆਪਣੇ ਪਿਆਰੇ ਦੇਸ਼ ਨੂੰ, ਕਧਰਮੀ ਵਿਦੇਸ਼ੀਆਂ ਦੀ ਪਰਤੰਤਰਤਾ ਤੋਂ ਮੁਕਤ ਕਰੋ। ਇਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਇੱਕ ਇੱਕ ਸਿੱਖ ਵਿੱਚ, ਆਪੇ ਯਥਾਰਥ ਉਪਦੇਸ਼ ਦੇ ਰਾਹੀਂ ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ ਇਨ੍ਹਾਂ ਚਾਰੇ ਵਰਨਾਂ ਦੇ, ਗਿਆਨ, ਬਲ, ਧਨ ਸੰਗ੍ਰਹਿ ਅਤੇ ਸੇਵਾ ਆਦਿ ਗੁਣਾਂ ਨੂੰ ਸਥਾਪਨ ਕਰ ਦਿੱਤਾ। ਇਸ ਪ੍ਰਕਾਰ ਸ੍ਰੀ ਸਵਾਮੀ ਮਹਾਂ ਮੰਡਲੇਸ਼ਵਰ, ਮਹੇਸ਼ਵਰਾ ਨੰਦ ਦੇ ਮੱਤ ਅਨੁਸਾਰ ਭੀ ਸਿੱਖਾਂ ਨੂੰ ਹਿੰਦੂ ਮੰਨਣਾ ਮਹਾਂ ਮੂਰਖਤਾ ਹੈ।

ਸਿੱਖ ਧਰਮ ਜਾਂ ਬ੍ਰਾਹਮਣ ਗ੍ਰੰਥਾਂ ਦਾ ਧਰਮ ਜਾਂ ਹਿੰਦੂ ਧਰਮ?

ਵੇਦਾਂ ਵਿੱਚ 'ਸਚਿਦਾ ਨੰਦ ਸਰੂਪ ਬ੍ਰਹਮ' ਦਾ ਮੁੱਖ ਨਾਂ 'ਓਅੰਕਾਰ' ਹੀ ਹੈ। ਜਿਵੇਂ ਕਿ ਕਠ ਉਪਨਿਸ਼ਦ ਵਿੱਚ ਪ੍ਰਸ਼ਨਾਂ ਵਿੱਚ, ਮੁੰਡਕ ਵਿੱਚ ਮਾਂਡ ਕਥਾ ਤੈਤਰੀਅਯਾ ਵਿੱਚ ਅਤੇ ਛਾਂਦੋਗਯ ਵਿੱਚ 'ਓਅੰਕਾਰ' ਦਾ ਵਿਸਤ੍ਰਿਤ ਵਰਣਨ ਹੈ। ਮਨੁ ਸਿਮਰਤਿ ਵਿੱਚ ਕਿਹਾ ਹੈ ਕਿ ਵੇਦ ਦਾ ਸਾਰਾ ਹੀ ਕਰਮ-ਕਾਂਡ, ਨਾਸ਼ਵਾਨ ਹੈ। ਕੇਵਲ ਓਅੰਕਾਰ ਹੀ ਅਵਿਨਾਸ਼ੀ ਹੈ। ਅਰਥਾਤ ਬ੍ਰਹਮ ਨੂੰ ਪ੍ਰਾਪਤੀ ਦਾ ਸਾਧਨ ਮੰਨਿਆ ਹੈ। ਜਿਵੇਂ ਕਿ ਕਛਰੇਨਤਿ ਸਰਵ (ਮਨੁਆ 2 ਸਲੋਕ 84) ਉਪਨਿਸ਼ਦਾਂ ਦੇ ਪੁੱਤਰ ਰੂਪ, ਬ੍ਰਹਮ ਸੂਤਰ ਵਿੱਚ ਕਿਹਾ ਹੈ ਕਿ ਓਅੰਕਾਰ ਵਿੱਚ ਹੀ ਬ੍ਰਹਮ ਦੀ ਭਾਵਨਾ ਕਰਨ ਉੱਤਮ ਹੈ। ਜਿਵੇਂ ਕਿ ਬ੍ਰਹਮ ਦ੍ਰਿਸ਼ਟੀ ਰੁਤ ਅਰਥਾਤ (ਬ੍ਰਹਮ 0 ਅਧਿਆਇ 4 ਪਾਦ 1 ਸੂਤਰ 5) ਯੋਗ ਦਰਸ਼ਨ ਵਿੱਚ ਤਾਂ ਈਸ਼ਵਰ ਦੀ ਭਗਤੀ ਕਰਨ ਦੇ ਲਈ ਇਕ ਓਅੰਕਾਰ ਹੀ ਦੱਸਿਆ ਹੈ। ਜਿਵੇਂ ਕਿ 'ਤਸਯ ਵਾਚਕ ਪ੍ਰਣਵ: (ਯੋਗ: ਪਾਦ 1 ਸੂਤਰ 27) ਉਪਨਿਸ਼ਦਾਂ ਦੀ ਪੁਤਰੀ ਰੂਪੀ ਭਗਵਤ ਗੀਤਾ ਵਿੱਚ ਭੀ ਬ੍ਰਹਮ ਦਾ ਮੁਖਨਾਮ 'ਓਅੰਕਾਰ ਹੀ ਮੰਨਿਆ ਹੋਇਆ ਹੈ) ਜਿਵੇਂ ਗੀਤਾ ਅਧਿਆਇ 7 ਸਲੋਕ 8/ਅਧਿਆਇ 8 ਸਲੋਕ 13/ ਅਧਿਆਇ 9 ਸਲੋਕ 17/ ਅਧਿਆਇ 10 ਸਲੋਕ 25/ ਅਧਿਆਇ ਸਤਾਰਾਂ ਸਲੋਕ 23 ਵਿੱਚ ਓਅੰਕਾਰ ਦਾ ਸਪੱਸ਼ਟ ਵਰਣਨ ਹੈ। ਇਸ ਤੋਂ ਪਹਿਲੇ ਗਰੰਥਾਂ ਵਿੱਚ ਭੀ ਓਅੰਕਾਰ ਦੇ ਜਪੁ ਕਰਨੇ ਦਾ ਉਪਦੇਸ਼ ਹੈ। ਕਿੰਤੂ ਵੇਦਾਂ ਵਿੱਚ ਸਿਮਰਤੀਆਂ ਵਿੱਚ, ਸ਼ਾਸ਼ਤਰਾਂ ਵਿੱਚ ਅਤੇ ਭਗਵਤ ਗੀਤਾਂ ਵਿੱਚ 'ਰਾਮ' ਅਤੇ 'ਹਰਿ' ਇਹ ਦੋਵੇਂ ਨਾਮ ਤਾਂ ਬ੍ਰਹਮ ਦੇ ਮੁੱਖ ਨਾਵਾਂ ਵਿੱਚ ਮਿਲਦੇ ਹਨ ਅਤੇ ਨਾ ਹੀ ਇਹ ਦੋਵੇਂ ਨਾਮ ਗੌਣ ਨਾਵਾਂ ਵਿੱਚ ਹੀ ਮਿਲਦੇ ਹਨ। ਇਸ ਲਈ ਉਪਰੋਕਤ ਗਰੰਥਾਂ ਵਿੱਚ ਇਨ੍ਹਾਂ ਨਾਵਾਂ ਨੂੰ ਜਪਣੇ ਦਾ ਉਪਦੇ ਸ਼ ਭੀ ਨਹੀਂ ਹੈ।

ਸਿੱਖ ਲੋਕ, ਹਰ ਇਕ ਪਾਠ ਦੇ ਅਰੰਭ ਵਿੱਚ, 'ਇੱਕ ਓਅੰਕਾਰ ਸਤਿਗੁਰ ਪ੍ਰਸ਼ਾਦਿ' ਨਾਲ ਓਅੰਕਾਰ ਦਾ ਉਚਾਰਣ ਕਰਦੇ ਹਨ। ਇਹ ਸਿੱਖ ਧਰਮ ਹੈ। ਪ੍ਰੰਤੂ ਵੇਦ ਆਦਿ ਦੇ ਬਿਲਕੁਲ ਉਲਟ ਪੌਰਾਣਿਕ ਧਰਮੀ ਵੇਦ ਪਾਠ ਦਾ ਅਰੰਭ ਕਰਦੇ ਹੋਏ ਭੀ 'ਹਰਿ ਓਮ ਸਤਸਾ ਸੀਰਸ਼ਾ' ਉਚਾਰਨ ਕਰਦੇ ਹਨ। ਅਰਥਾਤ 'ਹਰਿ' ਇੱਕ ਪੁਰਾਣਕ ਨਾਮ ਨੂੰ ਵਿਸ਼ੇਸ਼ਤਾ ਦਿੰਦੇ ਹਨ ਅਤੇ 'ਓਮ' ਇਸ ਨਾਮ ਨੂੰ ਗੌਣ ਮੰਨਦੇ ਹਨ।

ਕਈ ਆਪਣੇ ਆਪ ਨੂੰ ਵੱਡੇ ਵਿਦਵਾਨ ਕਹਾਉਂਦੇ ਭੀ ਵੇਦ ਦੇ ਅਰੰਭ ਵਿੱਚ, ਵੇਦਾਂ ਦੇ ਬਿਲਕੁਲ ਉਲਟ 'ਹਰਿਓਮ' ਲਿਖ ਦਿੰਦੇ ਹਨ। ਕਈ ਕੱਟੜ ਪੁਰਾਣਿਕ ਧਰਮੀ 'ਮੇਰਾ ਮੱਤ ਵੇਦ ਅਨੁਸਾਰ ਹੈ' ਆਪਣੇ ਗ੍ਰੰਥ ਵਿੱਚ ਥਾਂ-ਥਾਂ ਤੇ ਇਸ ਤਰ੍ਹਾਂ ਲਿਖਦੇ ਹੋਏ ਭੀ, ਓਅੰਕਾਰ ਦਾ ਉਥੇ ਲਿਖਣਾ, ਪਾਪ ਰੂਪ ਹੀ ਸਮਝਦੇ ਹਨ। ਇਹ ਹਿੰਦੂ ਧਰਮ ਹੈ।

'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' ਇਸ ਇੱਕ ਗ੍ਰੰਥ ਨੂੰ ਆਪਣਾ ਧਰਮ ਗਰੰਥ ਮੰਨਣਾ ਇਹ ਸਿੱਖ ਧਰਮ ਹੈ। ਪ੍ਰੰਤੂ ਇਸ ਤੋਂ ਉਲਟ ਵੇਦ ਤੋਂ ਲੈ ਕੇ ਅਸੰਖਾਂ ਗਰੰਥਾਂ ਨੂੰ ਆਪਣੇ ਧਰਮ ਗਰੰਥ ਮੰਨਣਾ ਇਹ ਹਿੰਦੂ ਧਰਮ ਹੈ।

ਉਪਰੋਕਤ ਵਰਣਤਿ ਮਜ਼ਮੂਣ ਸ੍ਰੀ ਰਾਮ ਤੀਰਥ ਚੰਡੀ ਸੰਨਿਆਸੀ ਜੀ ਦਾ ਹੈ ਜਿਸ ਨੇ ਅੰਤ ਵਿੱਚ ਗੁਰੂ ਨਾਨਕ ਧਰਮ ਆਪਣਾ ਲਿਆ ਸੀ ਅਤੇ ਸਾਬਤ ਸੂਰਤ ਬਣ ਗਏ ਸਨ। ਆਪਦਾ ਨਿਵਾਸ ਲੁਧਿਆਣਾ ਵਿੱਚ ਸੀ ਜਿਸ ਦੇ

ਤਾਏ ਦੇ ਲੜਕੇ ਪੰਡਤ ਬਸੰਤ ਪਟਿਆਲੇ ਦੇ ਰਾਜ ਪੰਡਤ ਰਹੇ ਸਨ।

ਵੇਦਾਂ ਦਾ ਸ਼ਾਸ਼ਤਰਾਂ ਦਾ, ਸਿੰਮ੍ਰਤੀਆਂ ਦਾ, ਸਮਾਰਾਤ ਸੂਤਰਾਂ ਨੂੰ ਤੰਤਰ ਤਥਾਂ ਪੁਰਾਣਾਂ ਦਾ ਪੂਰਣੇਵਾਦ, ਅਨੇਕ ਦੋਸ਼ਾਂ ਤੋਂ ਭ੍ਰਿਸ਼ਟ ਹੋਏ ਜਾਣਕੇ, ਮੈਂ ਨੇ ਬਹੁਤ ਸਾਰੇ ਅੰਸ਼ਾਂ ਵਿੱਚ ਇਨ੍ਹਾਂ ਗਰੰਥਾਂ ਨੂੰ ਛੋੜ ਦਿੱਤਾ ਹੈ।

ਕੇਵਲ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਲਕੁਲ ਨਿਰਦੋਸ਼ ਜਾਣਕੇ ਅਤੇ ਮਨੁੱਖ ਮਾਤਰ ਦਾ ਹਿਤੈਸ਼ੀ ਮੰਨਕੇ, ਮੈਂ ਇਸ ਗੁਰੂ ਗਰੰਥ ਨੂੰ ਆਪਣਾ ਧਰਮ ਗਰੰਥ ਮੰਨ ਲਿਆ ਹੈ ਅਤੇ ਮੈਂ ਆਪਣੇ ਆਪ ਨੂੰ ਗੁਰੂ ਨਾਨਕ ਦੇਵ ਜੀ ਦਾ ਸਿੱਖ ਮੰਨਦਾ ਹਾਂ। ਇਸ ਲਈ ਮੈਂ ਗੁਰੂ ਦਾ ਸਿੱਖ ਹਾਂ। ਤੁਹਾਡਾ ਆਪਣਾ ਰਾਮ ਤੀਰਥ ਦੰਡੀ ਮੰਨਿਆ ਸੀ। ਅੱਸੂ ਸੰਮਤ 2031 / ਅਕਤੂਬਰ ਈਸਵੀ ਸੰਨ 1974 / ਪੁਸਤਕ ਸਿੱਖ ਧਰਮ ਉਦਯ ਵਿਚੋਂ ਜੋ 300 ਸਾਲਾਂ ਵਿੱਚ ਛਪੀ।

ਮਹਾਂਭਾਰਤ ਵਿੱਚ ਜਿਸ ਕਰਮਵੀਰ ਨੂੰ ਭਗਵਾਨ ਕ੍ਰਿਸ਼ਨ ਨੇ ਪੁਕਾਰਿਆ ਸੀ, 'ਓਹ' ਸੱਚ ਹਜ਼ਾਰਾਂ ਸਾਲਾਂ ਤੋਂ ਬਾਅਦ, ਦਸਾਂ ਗੁਰੂਆਂ ਦੇ ਰੂਪ ਵਿੱਚ ਸਾਡੇ ਦਰਮਿਆਨ ਜਾਗਿਆ / ਸਿੱਖ ਧਰਮ ਵੇਦਾਂਤ ਦਾ ਵਿਵਹਾਰਕ ਰੂਪ ਹੈ। ਗੁਰੂਆਂ ਨੇ ਇਸ ਵਾਰੇ ਉਦਾਸੀ ਦੇ ਅਰਥ ਇਹ ਨਹੀਂ ਕਿ ਦੁਨੀਆਂ ਨਾਲ ਕੀਬਤਿ ਰਹੀ ਹੈ ਅਸੀਂ ਅੱਖਾਂ ਮੀਚ ਲਈਏ। ਵੇਦਾਂਤ ਧਾਰਾ ਵਿੱਚ ਜੋ ਭੁਲ ਹੋ ਗਈ ਸੀ ਕਰਮ-ਯੋਗ ਦੀ ਉਹ ਗੁਰੂਆਂ ਨੇ ਵਿਰੋਧ ਕਰਦੇ ਹੋਏ ਅਤਿ ਵੈਰਾਗ ਗਈ ਹੋ ਕੇ ਸੁਧਾਰੀ। (ਨਿਰਮਲ ਕੁਮਾਰ ਜੈਨ ਆਈ ਏਸ) ਹੁਣ ਆਪਾਂ ਗੱਲ ਕਰਦੇ ਹਾਂ ਕਾਂਗਰਸ ਦੀ ਜਿਸ ਨੇ ਦੇਸ਼ ਅਜ਼ਾਦੀ ਤੋਂ ਬਾਅਦ ਦੇਸ਼ ਦੀ ਵਾਂਗ ਡੋਰ ਸੰਭਾਲੀ।

ਇਹ ਤਾਂ ਆਪਾਂ ਜਾਣਦੇ ਹਾਂ ਕਿ ਇਸ ਦੀ ਸਥਾਪਨਾ ਦੋ ਅੰਗਰੇਜ਼ ਅਫਸਰਾਂ ਨੇ ਆਪਣੀ ਸਹੂਲਤ ਲਈ ਕੀਤੀ। ਜਿਵੇਂ ਮੁਗਲ ਸਰਕਾਰਾਂ ਨੇ ਆਪਣੇ ਸਲਾਹੀਏ ਲੋਕਾਂ ਨੂੰ ਨਵਾਬੀਆਂ ਬਖਸ਼ੀਆਂ। ਇਵੇਂ ਹੀ ਅੰਗਰੇਜ਼ਾਂ ਨੇ ਆਪਣੀਆਂ ਜੜ੍ਹਾਂ ਪੱਕੀਆਂ ਕਰਨ ਲਈ ਕਾਂਗਰਸ ਦੀ ਸਥਾਪਨਾ 1885 ਵਿੱਚ ਅੰਗਰੇਜ਼ ਸਿਵਲ ਅਧਿਕਾਰੀ ਐਲਾਨ ਅਕਟੇਵਨ ਹਿਊਮ ਅਤੇ ਵਿਲੀਅਮ ਵੈਡਰ ਕਰਨ ਨੇ ਕੀਤੀ। ਜਿਹਨਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ।

1. ਮੁਖੀ ਐਲਨ ਉਕਟੇਵਨ ਹਿਊਮ (ਬ੍ਰਿਟਿਸ਼ ਸਿਵਲ ਸਰਵੈਂਟ)
2. ਵਿਲੀਅਮ ਵੈਡਰ ਬਰਨ
3. ਦਾਦਾ ਭਾਈ ਨਾਰੋ ਜੀ।
4. ਸੁਰਿੰਦਰ ਨਾਥ ਬੈਨਰਜੀ
5. ਐਮ.ਜੀ. ਮਨਾਡੇ
6. ਵੋਮੇਸ਼ ਚੰਦਰਾ ਬੈਨਰਜੀ
7. ਦਿਨਸ਼ਾ ਵਾਚਾ
8. ਮਨਮੋਹਨ ਘੋਸ਼ ਆਦਿਕ।

ਅੰਗ੍ਰੇਜ਼ਾਂ ਨੂੰ ਕਿਸੇ ਭੀ ਭਾਰਤੀ ਵੱਲੋਂ ਉਠੀ ਮੰਗ ਪ੍ਰਤੀ ਅਲਰਜੀ ਸੀ ਪਰ ਆਪਣੀ ਕੂਟਨੀਤੀ ਰਾਹੀਂ ਲੋਕਾਂ ਨੂੰ ਸ਼ਾਂਤ ਰਹਿਣ ਅਤੇ ਆਪਾ ਸਥਾਪਤ ਕਰਨ ਲਈ ਮੋਹਰਿਆ ਦੀ ਲੋੜ ਸੀ।

ਇਸ ਤੋਂ ਤੁਰਤ ਬਾਅਦ ਇਸ ਕਾਂਗਰਸ ਨੇ ਮਹਾਤਮਾ ਗਾਂਧੀ ਦੇ ਸਤਿਆਗ੍ਰਹਿਆਂ ਨਾਲ ਅਸੰਮਤੀ ਪ੍ਰਗਟ ਕਰ ਦਿੱਤੀ। ਅੰਗਰੇਜ਼ਾਂ ਦੀ ਰਾਏ ਨਾਲ ਵਫਾਦਾਰ ਟਾਟੇ ਬਿਰਲੇ ਰਲਾ ਕੇ ਸੁਯੋਗ ਪ੍ਰਬੰਧ ਲਈ ਅਸੰਬਲੀਆਂ ਦੇ ਗਠਨ ਦੀ ਯੁਕਤ ਬਣਾਈ।

ਕਰਾਂਤੀਕ੍ਰਾਰੀ ਤਰੀਕਾਂ ਜੋ ਇਨ੍ਹਾਂ ਤੋਂ ਵੱਖ ਸਨ ਦੇ ਦਬਾਅ ਹੇਠ ਜਦ ਅਜ਼ਾਦੀ ਦਾ ਐਲਾਨ ਹੋਇਆ ਤਾਂ ਉਨ੍ਹਾਂ ਨੂੰ ਫੰਦਿਆਂ ਵਿੱਚ ਫਸੇ ਛੱਡ ਕੇ ਆਪ ਰਾਜ ਭਾਗ ਸਾਂਭਣ ਤੇ ਹੋ ਗਏ। ਦੇਸ਼ ਵੰਡ ਦੇ ਗੁਜ਼ਰ ਝਗੜੇ ਕਾਰਣ ਜਿਸਨੂੰ ਗੱਲ ਹੱਥੋਂ ਜਾਂਦੀ ਵੇਖਕੇ ਗਾਂਧੀ ਨੇ ਸਹਿਮਤੀ ਦੇ ਦਿੱਤੀ ਸੀ ਉਧਰ ਸਾਰੀ ਗਰਦਸ਼ ਜਾ ਪਈ।

ਨਹਿਰੂ ਨੂੰ ਮੈਦਾਨ ਨਿਰੋਲ ਹੱਥ ਆ ਲੱਗਾ ਜਿਸ ਨੇ ਆਪਣੇ ਮਾਹਿਥਾਂ ਰਾਹੀਂ ਅਗਲੀ ਯੋਜਨਾਂ ਸਿੱਖਾਂ ਦੇ ਅਧਿਕਾਰਾਂ ਤੇ ਛਾਪਾ ਮਾਰਨ ਦੀ ਫਾਲ ਲਈ। ਕਿਉਂਕਿ ਦੇਸ਼ ਭਗਤ ਅਤੇ ਅਜ਼ਾਦੀ ਘੁਲਾਟੀਏ ਹੋਣ ਕਾਰਨ ਸਭ ਤੋਂ ਪਹਿਲਾਂ ਡਰ ਇਨ੍ਹਾਂ ਮਾਰਸ਼ਲ ਕੌਮ ਤੋਂ ਹੀ ਸੀ। ਜਿਨ੍ਹਾਂ ਨੂੰ ਜ਼ਰਾਇਮ ਪੇਸ਼ਾ ਘੋਸ਼ਿਤ ਕਰਕੇ ਆਪਣਾ ਰਾਜ ਯਕੀਨੀ ਬਣਾਇਆ। ਜਿਸ ਦਾ ਧੂੰਆਂ ਬਲਿਊ ਸਟਾਰ ਦੇ ਰੂਪ ਵਿੱਚ ਨਿਕਲ ਚੁੱਕਾ ਹੈ।

ਮੌਜੂਦਾ ਸਰਕਾਰ ਨੇ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਰਾਸ਼ਟਰ ਪਤੀ ਭਵਨ ਵਿੱਚ ਸਨਮਾਨਿਤ ਕੀਤਾ। ਹੁਣ ਸ੍ਰੀ ਗੁਰੂ ਗੋਬਿੰਦ ਸਿੰਘ ਸਤਾਬਦੀ ਭੀ ਮਨਾਂ ਰਹੀ ਹੈ। ਇਹ ਸਿੱਖ ਧਾਰਾ ਪ੍ਰਤੀ ਵਧਦਾ ਕਦਮ ਨਹੀਂ ਤਾਂ ਹੋਰ ਕੀ ਹੈ ? ਗੱਲ ਸਾਰੀ ਸੁਭਚਿੰਤਕਾਂ ਦੀ ਹੈ। ਜੇਕਰ ਸੱਚ ਸਹਿਜ ਸਦਾਚਾਰ ਦਾ ਲੜ ਫੜੀ ਰੱਖਿਆ ਤਾਂ ਸੰਭਵ ਹੈ ਦੇਸ਼ ਸਹੀ ਦਿਸ਼ਾ ਵੱਲ ਅੱਗੇ ਵਧ ਰਿਹਾ ਹੈ।

----- 0 -----

*ਕਹਾਣੀ*

# ਮਾਂ ਦਾ ਦੋਸ਼



*ਲਾਲ ਸਿੰਘ ਲਾਲੀ*
*ਨਾਰੰਗਵਾਲ*

ਸੁਖਮਨ ਅਤੇ ਗੁਰਦੀਪ ਦੋ ਭੈਣ ਭਰਾ ਮਾਪਿਆਂ ਦੀ ਲਾਡਲੀ ਔਲਾਦ ਹਨ। ਸੁਖਮਨ ਦੇ ਮਾਪਿਆਂ ਨੇ ਉਸ ਨੂੰ ਚੰਗਾ ਲਿਖਾਇਆ-ਪੜਾਇਆ ਤੇ ਉਸ ਦਾ ਵਿਆਹ ਇੱਕ ਚੰਗੇ ਰੱਜੇ ਪੁੱਜੇ ਸਰੀਫ਼ ਖਾਨਦਾਨ ਵਿੱਚ ਕਰ ਦਿੱਤਾ। ਸੁਖਮਨ ਦੀ ਸੁੱਖ ਵਸਦੀ ਜ਼ਿੰਦਗੀ 'ਚ ਐਸਾ ਮੋੜ ਆਇਆ ਕਿ ਚੰਗਾ ਭਲਾ ਵੱਸਦਾ ਰੱਸਦਾ ਘਰ ਟੁੱਟਣ ਦੀ ਨੌਬਤ ਤੇ ਆ ਖੜਾ ਹੋਇਆ। ਸੁਖਮਨ ਦੀ ਮਾਂ ਬਹੁਤ ਵਹਿਮਣ ਤੇ ਜਿੱਦੀ ਸੀ, ਉਸ ਨੇ ਉਸਨੂੰ ਖੂਬ ਪੱਟੀਆਂ ਭੜਾਈਆਂ ਉਹ ਅੱਗੇ ਘਰ ਵਾਲੇ ਨੂੰ ਮੰਦਾ-ਚੰਗਾ ਬੋਲਦੀ ਤੇ ਗੱਲ ਗਾਲੀ-ਗਲੋਚ ਤਕ ਪਹੁੰਚਣ ਲੱਗੀ। ਮਾਂ ਨੇ ਇਹ ਨਾ ਸੋਚਿਆ ਮੈਂ ਹੱਥੀਂ ਆਪਣੀ ਧੀ ਦਾ ਘਰ ਉਜਾੜਨ ਲੱਗੀ ਹਾਂ।

ਅਖੀਰ ਗੱਲ ਵੂਮੈਨ ਸੈੱਲ ਤੱਕ ਪਹੁੰਚ ਗਈ ਤੇ ਸੁਖਮਨ ਨੇ ਮਾਂ ਦੇ ਪਿੱਛੇ ਲੱਗਕੇ ਤਲਾਕ ਲਈ ਕਚਹਿਰੀ ਵਿੱਚ ਦਰਖਾਸਤ ਦੇ ਦਿੱਤੀ। ਸੁਖਮਨ ਦਾ ਪਤੀ ਹਰਜੀਤ ਤਲਾਕ ਲਈ ਨਾ ਮੰਨਿਆ ਤੇ ਉਸ ਨੇ ਜੱਜ ਨੂੰ ਕਿਹਾ ਮੈਂ ਸੁਖਮਨ ਨਾਲ ਘਰ ਵਸਾਣ ਲਈ ਤਿਆਰ ਹਾਂ ਸਾਡਾ ਕੋਈ ਝਗੜਾ ਨਹੀਂ। ਤਰੀਕਾਂ ਪੈਂਦੀਆਂ ਰਹੀਆਂ ਵਕੀਲਾਂ ਦੇ ਪਿੱਛੇ ਲੱਗਕੇ ਖੱਜਲ ਖੁਆਰ ਹੁੰਦੇ ਰਹੇ।

ਮੋਹਤਬਰ ਬੰਦਿਆਂ ਰਾਹੀਂ ਵੀ ਸੁਲ੍ਹਾ ਸਫਾਈ ਕਰਨ ਦੀ ਕੋਸ਼ਿਸ਼ ਕੀਤੀ। ਪਰ ਬੇਅਸਰ।

ਇਕ ਦਿਨ ਹਰਜੀਤ ਦੇ ਮਾਤਾ-ਪਿਤਾ ਨੇ ਸਲਾਹ ਕੀਤੀ ਕਿ ਆਪਾ ਸੁਖਮਨ ਦੇ ਮਾਪਿਆਂ ਨਾਲ ਸਿੱਧੀ ਗੱਲ ਕਰਕੇ ਤਾਂ ਵੇਖ ਲਈਏ, ਸਾਨੂੰ ਕਿਹੜਾ ਮੂੰਹ ਵਿੱਚ ਪਾ ਲੈਣਗੇ। ਪਹਿਲੀ ਬੱਸ ਫੜ ਉਹ ਦੋਵੇਂ ਸੁਖਮਨ ਦੇ ਪਿੰਡ ਪਹੁੰਚ ਗਏ , ਗੱਲ ਸੁਲ੍ਹਾ ਸਫਾਈ ਦੀ ਚੱਲੀ ਸੁਖਮਨ ਦੀ ਮਾਂ ਨੇ ਪੈਰਾਂ 'ਤੇ ਪਾਣੀ ਨਾ ਪੈਣ ਦਿੱਤਾ ਤੇ ਬੇਰੰਗ ਮੋੜ ਦਿੱਤਾ। ਸੁਖਮਨ ਦੇ ਬਾਪ ਦੀ ਘਰ ਵਿੱਚ ਚਲਦੀ ਨਹੀਂ ਸੀ। ਉਹ ਅੰਦਰੋਂ ਧੀ ਨੂੰ ਤੋਰਨ ਲਈ ਰਾਜ਼ੀ ਸੀ।

ਭਰੇ ਮਨ ਨਾਲ ਹਰਜੀਤ ਦੇ ਮਾਤਾ-ਪਿਤਾ ਬੱਸ ਫੜਨ ਲਈ ਡੇਹਲੋਂ ਪੁੱਜੇ ਤਾਂ ਹਰਜੀਤ ਦੀ ਮਾਂ ਇੱਕ ਦੁਕਾਨ ਤੇ ਰੁਕੀ ਤੇ ਦੋ ਦੁਪੱਟੇ ਖਰੀਦਣ ਲਈ ਦੁਕਾਨ ਅੰਦਰ ਦਾਖਲ ਹੋਈ। ਦੁਕਾਨਦਾਰ ਅੱਗੇ ਪਿਉ-ਪੁੱਤ ਚਾਹ ਪੀ ਰਹੇ ਸਨ। ਦੁਕਾਨਦਾਰ ਨੇ ਦੋ ਚਾਹ ਦੇ ਕੱਪ ਉਨ੍ਹਾਂ ਅੱਗੇ ਰੱਖੇ ਤੇ ਨਾਲ ਹੀ ਪੁੱਛਿਆ। ਤੁਸੀਂ ਏਨੇ ਉਦਾਸ ਕਿਉਂ ਹੋ? ਕੀ ਗੱਲ ਹੈ? ਉਨ੍ਹਾਂ (ਹਰਜੀਤ ਦੇ ਮਾਪਿਆਂ ਨੇ) ਆਪ ਬੀਤੀ ਦੁਕਾਨਦਾਰ ਨੂੰ ਦੱਸੀ। ਉਸ ਨੇ ਸੁਖਮਨ ਦਾ ਪਿੰਡ ਤੇ ਮਾਂ-ਬਾਪ ਦਾ ਨਾਮ ਪੁਛਿਆ ਤੇ ਨਾਲ ਹੀ ਸਵਾਲ ਕੀਤਾ ਕੀ ਤੁਸੀਂ ਲੜਕੀ ਨੂੰ ਸੱਚ-ਮੁੱਚ ਲਿਜਾਣ ਲਈ ਤਿਆਰ ਹੋ? ਹਾਂ ਜੀ ਲੈਣ ਹੀ ਤਾਂ ਆਏ ਸੀ। ਤਾਂ ਦੁਕਾਨਦਾਰ ਨੇ ਕਿਹਾ ਤੁਸੀਂ ਬੇਫਿਕਰ ਹੋ ਕੇ ਘਰ ਜਾਵੋ। ਮੈਂ ਤੁਹਾਡੇ ਨਾਲ ਵਾਅਦਾ ਕਰਦਾ ਹਾਂ, ਕੁੜੀ ਤੁਹਾਡੇ ਹੀ ਘਰ ਵਸੇਗੀ। ਇਹ ਮੇਰੀ ਗਰੰਟੀ ਸਮਝੋ। ਤਲਾਕ ਦੀ ਗੱਲ ਭੁੱਲ ਜਾਵੋ। ਹਰਜੀਤ ਦੇ ਮਾਪਿਆਂ ਨੇ ਕਿਹਾ ਤੁਸੀਂ ਉਨ੍ਹਾਂ ਨੂੰ ਜਾਣਦੇ ਹੋ? ਜੀ ਬੜੀ ਚੰਗੀ ਤਰ੍ਹਾਂ। ਤੁਸੀਂ ਬੇਫਿਕਰ ਹੋ ਜੋ ਹੁਣ ਇਸ ਦਾ ਫਿਕਰ ਮੈਨੂੰ ਹੈ। ਨਿਸਚਿੰਤ ਹੋ ਕੇ ਜਾਵੋ।

ਮੈਂ ਅੱਜ ਹੀ ਉਨ੍ਹਾਂ ਦੇ ਘਰ ਜਾਵਾਂਗਾ ਤੇ ਗੱਲ ਕਰਾਂਗਾ।

ਪ੍ਰਮਾਤਮਾ ਦੀ ਮੌਜ ਸੁਖਮਨ ਦਾ ਪਿਤਾ ਥੋੜੀ ਦੇਰ ਬਾਅਦ ਦੁਕਾਨ ਤੇ ਆ ਗਿਆ, ਕੱਪੜੇ ਖਰੀਦਣ ਲਈ। ਦੁਕਾਨਦਾਰ ਨੇ ਹਾਸੇ ਵਿੱਚ ਕਿਹਾ ਭਜਨ ਸਿਆਂ ਅੱਜ ਤੋਂ ਆਪਣਾ ਲੈਣ ਦੇਣ ਬੰਦ। ਕੀ ਗੱਲ ਸੇਠ ਲਾਟਰੀ ਲੱਗਗੀ ?

ਦੁਕਾਨ ਬੰਦ ਕਰਦੇ ਨਹੀਂ ਮੈਂ ਤਾਂ ਇਥੋਂ ਹੀ ਖਰੀਦੂੰ। ਸੇਠ ਨੇ ਕਿਹਾ ਤੁਸੀਂ ਕੁੜੀ ਘਰੇ ਰੱਖੀਂ ਬੈਠੇ ਹੋ, ਘਰੇ ਬਿਠਾਣ ਵਾਸਤੇ ਵਿਆਹੀ ਸੀ। ਜੇ ਤਲਾਕ ਹੋ ਗਿਆ ਪਿੰਡ ਦਾ ਨੱਕ ਵੱਿਡਆ ਜਾਊ। ਬੰਨੇ ਚੰਨੇ ਦੇ ਲੋਕ ਥੂ-ਥੂ ਕਰਨਗੇ । ਭਜਨ ਸਿੰਘ ਤੈਨੂੰ ਕਿਥੋਂ ਪਤਾ ਲੱਗਿਆ? ਤਾਂ ਸੇਠ ਨੇ ਸਾਰੀ ਗੱਲ ਦੱਸ ਦਿੱਤੀ ਕਿ ਤੁਹਾਡੇ ਕੁੜਮ-ਕੁੜਮਣੀ ਇਥੋਂ ਚੁੰਨੀਆਂ ਲੈ ਕੇ ਗਏ ਆ ਹੁਣੇ। ਉਨ੍ਹਾਂ ਨੇ ਸਾਰੀ ਗੱਲ ਦੱਸੀ ਹੈ। ਸੁਣਕੇ ਮੇਰਾ ਸਿਰ ਸ਼ਰਮ ਨਾਲ ਝੁਕ ਗਿਆ ਥੋਡੇ ਨਾਲ ਪਿਉ-ਦਾਦੇਤੋਂ ਲਿਹਾਜ਼ ਚਲੀਆ ਆ ਰਹਿਆ ਹੈ। ਭਜਨ ਸਿੰਘ ਕਹਿਣ ਲੱਗਾ ਸੇਠ ਤੂੰ ਕਲ ਨੂੰ ਘਰੇ ਆਵੀਂ, ਗੱਲਾਂ-ਗੱਲਾਂ ਵਿੱਚ ਉਸ ਨੇ ਇਸ਼ਾਰਾ ਕਰ ਦਿੱਤਾ ਕਿ ਉਸਦੀ ਘਰੇ ਪੁੱਛ ਦੱਸ ਨਹੀਂ ਹੈ। ਸਾਰੇ ਸਿਆਪੇ ਦੀ ਜੜ੍ਹ ਸੁਖਮਨ ਦੀ ਮਾਂ ਹੀ ਹੈ।

ਸੇਠ ਦੂਸਰੇ ਦਿਨ ਸਵੇਰੇ ਹੀ ਸੁਖਮਨ ਦੇ ਘਰੇ ਚਲਾ ਗਿਆ। ਸੁਖਮਨ ਦੀ ਮਾਂ ਕਹਿਣ ਲੱਗੀ ਪੁੱਤ ਚਾਹ ਪੀਵੇਂ ਗਾ ਕਿ ਪਹਿਲਾਂ ਰੋਟੀ ਦਿਆਂ ਸੇਠ ਕਹਿਣ ਲੱਗਾ ਚਾਰ ਵੀ ਪੀਵਾਂਗਾ ਤੇ ਰੋਟੀ ਵੀ ਖਾਵਾਂਗਾ ਅੱਜ ਤਾਂ ਚਾਚੀ। ਇਨੇ ਨੂੰ ਸੁਖਮਨ ਦਾ ਤਾਇਆ ਬਾਹਰੋਂ ਆ ਗਿਆ। ਉਹ ਹੱਸਣ ਲੱਗਿਆ ਸੇਠ ਅੱਜ ਨਰੈਣ ਦੇ ਘਰ ਕੀੜੀ ਕਿਵੇਂ ਤੁਰੀ ਫਿਰਦੀ ਆ ਸੁਖ ਹੈ ? ਚਾਚਾ ਕਈ ਵਾਰੀ ਕੀੜੀ ਨੂੰ ਵੀ ਨਰੈਣ ਦੇ ਘਰ ਚੱਲ ਕੇ ਆਉਂਦਾ ਪੈਂਦਾ।

ਸਾਰਾ ਪ੍ਰੀਵਾਰ ਕੱਠਾ ਬੈਠਾ ਸੀ। ਫਿਰ ਗੱਲ ਚੱਲੀ ਵੇਖੋ ਆਪਾਂ ਕੁੜੀ ਉਥੇ ਹੀ ਤੋਰਨੀ ਹੈ ਜਿਥੇ ਵਿਆਹੀ ਹੋਈ ਹੈ, ਚਾਚਾ ਤਲਾਕ ਲੈਣ ਨਾਲ ਕੁੜੀ ਨੂੰ ਬਿਨ੍ਹਾਂ ਕਸੂਰੋਂ ਦਾਗ ਲੱਗਜੂ, ਗਾਹਾਂ ਵਾਲਾ ਖਬਰੇ ਕਿਹੋ ਕਿਹਾ ਮਿਲੂ। ਮੁੰਡੇ ਵਾਲਿਆਂ ਦੀ ਗਰੰਟੀ ਮੈਂ ਲੈਣਾ। ਸੁਖਮਨ ਦੀ ਮਾਂ ਤਿੰਨ-ਪੰਜ ਕਰਨ ਲੱਗੀ ਤਾਂ ਸੁਖਮਨ ਦੇ ਤਾਏ ਨੇ ਕਿਹਾ ਸੇਠ ਠੀਕ ਕਹਿੰਦਾ ਤੂੰ ਚੁੱਪ ਕਰਜਾ। ਉਹ ਵਿੱਚੇ ਵਿੱਚ ਜ਼ਹਿਰ ਘੋਲ੍ਹਦੀ ਰਹੀ ਉਹ ਦੀ ਇੱਕ ਨਾ ਚੱਲੀ। ਤਾਏ ਨੇ ਕਿਹਾ ਸੇਠ ਤੂੰ ਦੱਸ ਕਿਵੇਂ ਕਰੀਏ ਕਿਹੜਾ ਮੂੰਹ ਲੈ ਕੇ ਜਾਈਏ? ਸੇਠ ਨੇ ਕਿਹਾ ਧੀ ਦਾ ਘਰ ਹੈ ਦੋਵੇਂ ਭਰਾ ਜਾਵੋ ਨਾਲੇ ਹੱਥ ਜੋੜਕੇ ਮੁਆਫੀ ਮੰਗ ਲਵੋ ਤੇ ਕਹੋ ਅਸੀਂ ਕੁੜੀ ਇਥੇ ਹੀ ਤੋਰਨੀ ਹੈ। ਅਗਲੀਆਂ ਪਿਛਲੀਆਂ ਗੱਲਾਂ ਭੁੱਲ ਜਾਵੋ। ਮੈਂ ਨਾ ਉਨ੍ਹਾਂ ਨੂੰ ਜਾਣਦਾ ਹਾਂ ਮੈਨੂੰ ਉਨ੍ਹਾਂ ਦੀਆਂ ਗੱਲਾਂ ਬਾਤਾਂ ਤੋਂ ਪਤਾ ਲੱਗਿਆ ਉਹ ਕੁੜੀ ਨੂੰ ਲਿਜਾਕੇ ਖੁਸ਼ ਹਨ। ਮੈਂ ਹਿੱਕ ਤੇ ਹੱਥ ਮਾਰਕੇ ਕੁੜੀ ਭੇਜਣ ਦੀ ਗਰੰਟੀ ਦੇ ਦਿੱਤੀ। ਅੱਗੇ ਤੁਸੀਂ ਆਪਣਾ ਪੜਿਆ ਵਿਚਾਰੋ। ਬੰਦੇ ਭਲੇ ਮਾਣਸ ਨੇ। ਵੇਖੋ ਉਹ ਕਬੀਲਦਾਰ ਨੇ ਮੈਨੂੰ ਉਨ੍ਹਾਂ ਵਿੱਚ ਕੋਈ ਖੋਟ ਨਜ਼ਰ ਨਹੀਂ ਆਈ। ਦਸੋਂ ਕਿ ਸਲਾਹ ਫਿਰ ? ਗੱਲ ਤੇਰੀ ਸੇਠ ਸੋਲਾਂ ਆਨੇ ਠੀਕ ਹੈ।ਜਾਕੇ ਜਦੋਂ ਕਹੋਗੇ ਜੋ ਸਾਥੋਂ ਉੱਚਾ-ਨੀਵਾਂ ਬੋਲਿਆ ਗਿਆ ਤੂੰ ਸਾਨੂੰ ਮੁਆਫ ਕਰੋ। ਪਿਛਲੀਆਂ ਗੱਲਾਂ ਤੇ ਮਿੱਟੀ ਪਾਵੋ। ਕੁੜੀ ਇੱਥੇ ਹੀ ਵਸਾਣੀ ਹੈ। ਤੁਸੀਂ ਹੁਣ ਨਾਂਹ ਨਾ ਕਰਿਉ। ਰੱਬ ਦਾ ਵਾਸਤਾ। ਹਰਜੀਤ ਦੀ ਮਾਂ ਕਹਿਣ ਲੱਗੀ ਜਿਸ ਖਚਰੇ ਨੇ ਤੁਹਾਨੂੰ ਭੇਜਿਆ ਸੇਠ ਖਚਰਾ ਉਹ ਨਾਲ ਕਿਉਂ ਨੀਂ ਆਇਆ ? ਸਰਦਾਰਨੀ ਜੇ ਕਹੋ ਤਾਂ ਉਸ ਨੂੰ ਵੀ ਲੈ ਆਵਾਂਗੇ ? ਹਰਜੀਤ ਦੇ ਬਾਪ ਕਹਿਣ ਲੱਗਾ ਜੀ ਛੱਡੋ ਕੋਈ ਗੱਲ ਨੀ, ਜਦੋਂ ਤੁਸੀਂ ਆਪ ਹੀ ਆਗੇ। ਇੰਝ ਕਰੋ ਸਾਰੇ ਕੇਸ ਵਾਪਿਸ ਲੈ ਲਵੋ ਕੁੜੀ-ਮੁੰਡੇ ਦੀ ਜ਼ਿੰਦਗੀ ਬਰਬਾਦ ਨਾ ਕਰੋ। ਕੁੜੀ ਨੂੰ ਛੱਡ ਜਾਵੋ ਆਪ ਲਿਆਕੇ।

ਸੁਖਮਨ ਦੇ ਬਾਪ ਨੇ ਹਰਜੀਤ ਨੂੰ ਬੁੱਕਲ ਵਿੱਚ ਲੈ ਕੇ ਕਿਹਾ ਪੁੱਤ ਛੱਡਣ ਨੂੰ ਤਾਂ ਅਸੀਂ ਛੱਡ ਜਾਵਾਗੇ ਲੱਖ ਵਾਰੀ। ਪਰ ਉਹ ਤੇਰੇ ਨਾਲ ਹੀ ਆਉਂਦੀ ਸੋਂਹਦੀ ਹੈ। ਚੰਗਾ ਪੁੱਤ ਹੋ ਤਿਆਰ ਪਾ ਕੱਪੜੇ। ਹਰਜੀਤ ਸੁਖਮਨ ਨੂੰ ਲੈਣ ਵਾਸਤੇ ਉਨ੍ਹਾਂ ਨਾਲ ਤੁਰ ਪਿਆ। ਦੋਹਾਂ ਧਿਰਾਂ ਵਲੋਂ ਕੋਰਟ ਕਚਹਿਰੀਆਂ ਵਿੱਚ ਚੱਲਦੇ ਕੇਸ ਵਾਪਿਸ ਲੈ ਲਏ। ਮਨੋ ਮਨੀ ਦੋਵੇਂ ਪ੍ਰੀਵਾਰ ਸੇਠ ਦਾ ਸ਼ੁਕਰਾਨਾ ਕਰਦੇ ਨੀ ਥੱਕਦੇ।

ਹੁਣ ਸੁਖਮਨ ਦੇ ਦੋ ਲੜਕੇ ਹਨ। ਪ੍ਰਮਾਤਮਾ ਵੱਲੋਂ ਲਿਖੇ ਸੰਜੋਗ ਨਹੀਂ ਮਿੱਟਦੇ। ਮਹਾਂ-ਪੁਰਸ਼ਾਂ ਨੇ ਕਿਹਾ ਹੈ ਜ਼ਿੰਦਗੀ ਵਿੱਚ ਉਤਰਾ-ਚੜ੍ਹੀਆਂ ਆਉਂਦੇ ਰਹਿੰਦੇ ਹਨ। ਉਟ-ਆਸਾਰਾ ਲੈ ਕੇ ਹੱਲ ਕਰਨ ਨਾਲ ਕੋਈ ਵਿਘਨ ਨੀਂ ਪੈਂਦਾ। ਨੀਅਤ ਸਾਫ ਹੋਣੀ ਚਾਹੀਦੀ ਹੈ। ਸੁਖਮਨ ਦੀ ਮਾਂ ਆਪਣੇ ਹੱਥੀਂ ਆਪਣੀ ਧੀ ਦੀ ਜ਼ਿੰਦਗੀ ਬਰਬਾਦ ਕਰਨ ਤੇ ਤੁਲੀ ਹੋਈ ਸੀ। ਸਿਆਣਿਆਂ ਨੇ ਸੱਚ ਕਿਹਾ ਹੈ "ਔਰਤ ਦੀ ਗਿੱਚੀ ਪਿੱਛੇ ਮਤ ਹੁੰਦੀ ਹੈ।"

----- 0 -----

# ਸਮੈਕ



*ਮੇਜਰ ਸਿੰਘ ਇਸੜੂ*
*75080-32052*

ਬਾਬਾ ਜੀ ਬਿਨ ਤੁਹਾਡੇ, ਕਿਸ ਅੱਗੇ ਕਰਾਂ ਅਰਜੋਈ।
ਘੁਣ ਵਾਂਗੂ ਫਿਕਰ ਖਾ ਗਿਆ, ਦੇਹੀ ਥੋਥੀ ਹੋਈ।

ਮੇਰੀ ਆਪਣਿਆਂ ਬਾਬਾ ਜੀ, ਮੈਨੂੰ ਬੁਰੀ ਤਰਾਂ ਉਲਝਾਇਆ।
ਹਰ ਕੋਈ ਆਪਣੇ ਬਾਰੇ ਸੋਚੇ, ਮੈਨੂੰ ਦਿਲੋਂ ਭੁਲਾਇਆ।
ਮੇਰੇ ਪਾਸੋਂ ਖਿਚਣ ਲਗੇ, ਮਾਇਆ ਆਪਣੀ ਕਿਤੇ ਲਕੋਈ।
ਘੁਣ ਵਾਂਗੂ ਫਿਕਰ..........।

ਕੁੱਝ ਈਰਖੀ ਰਿਸ਼ਤੇਦਾਰਾਂ, ਦੁਖੀ ਬਹੁਤ ਹੈ ਕੀਤਾ।
ਘਰ ਵਿੱਚ ਸ਼ਾਂਤੀ ਰਹਿਣ ਨਹੀਂ ਦਿੰਦੇ।ਮੈਂ ਕੀ ਕਰਾਂ ਮੇਰੇ ਮੀਤਾ।
ਪੀੜਾਂ ਮੈਨੂੰ ਸੌਣ ਨਹੀਂ ਦਿੰਦੀ, ਜਿਹੜੀ ਉਨ੍ਹਾਂ ਪਰੋਈ।
ਘੁਣ ਵਾਂਗੂ ਫਿਕਰ........।

ਬੰਦ ਨਾਲ ਕੀਮਤ ਸਮਝਣ, ਪੈਸੇ ਦੀ ਉਹ ਜ਼ਿਆਦਾ।
ਰਿਸ਼ਤੇਦਾਰੀ ਦੀ ਕਦਰ ਨਹੀਂ ਕਰਦੇ, ਭੁੱਲ ਗਏ ਮਰਿਯਾਦਾ।
ਘਰ ਵਿੱਚ ਮੇਰੇ ਪੁਆੜੇ ਪਾਵਣ, ਰੱਬ ਦਾ ਡਰ ਨਹੀਂ ਕੋਈ।
ਘੁਣ ਵਾਂਗੂ ਫਿਕਰ...........।

ਭਾਦੋਂ ਦੀ ਗਰਮੀ ਸਹਿ ਨਹੀਂ ਹੁੰਦੀ, ਮੈਨੂੰ ਤੁਸੀਂ ਬਚਾਓ।
ਅੱਸੂ ਜੈਸਾ ਮਹੌਲ ਕਰ ਦਿਓ, ਆਪਣੀ ਕਿਰਪਾ ਲਾਓ।
ਭਜਨ ਕਰਾ ਲਓ ਮੇਜਰ ਕੋਲੋ, ਲਾਅ ਦਿਓ ਦੁੱਖਾਂ ਦੀ ਲੋਈ।

ਬਾਬਾ ਜੀ ਬਿਨ ਤੁਹਾਡੇ, ਕਿਸ ਅੱਗੇ ਕਰਾਂ ਅਰਜੋਈ।
ਘੁਣ ਵਾਂਗੂ ਫਿਕਰ ਖਾ ਗਿਆ, ਦੇਹੀ ਥੋਥੀ ਹੋਈ।

----- 0 -----

*ਗੁਰੂ ਨਾਨਕ ਪਾਤਸ਼ਾਹ ਦੇ ਪ੍ਰਕਾਸ਼ ਪੁਰਬ 'ਤੇ ਵਿਸ਼ੇਸ਼*

# ਨਾਨਕ ਦੁਆਰੇ ਢਹਿੰਪੈ



*ਪ੍ਰੀਤਮ ਸਿੰਘ ਢਾਡੀ*
*90681-14545*

ਨਾਨਕ ਦੁਆਰੇ ਢਹਿੰਪੈ, ਬੰਦਿਆਂ ਜੇ ਤਰਨਾ ਚਾਹੇਂ।
ਪਾਪਾਂ ਪੁਲੀਤਾ ਜੀਵਨ, ਸਫਲਾ ਜੇ ਕਰਨਾ ਚਾਹੇਂ।
ਨਾਨਕ ਨੂੰ ਪੜ੍ਹਨੇ ਪਾਇਆ, ਪਾਧੇ ਨੂੰ ਅਲਫ ਸਿਖਾਇਆ।
ਪਾਧੇ ਤੇ ਮੁੱਲਾਂ ਤਾਈਂ, ਸਬਕ ਸਿਖਾਉਣਾ ਚਾਹੇਂ
ਨਾਨਕ ਦੁਆਰੇ ਢਹਿਪੈ.................।
ਮੱਝਾਂ ਨੂੰ ਚਾਰਨ ਆਇਆ, ਖੇਤਾਂ ਦਾ ਕਰੇ ਸਫਾਇਆ।
ਉਜੜੀ ਹੋਈ ਪੈਲੀ ਤਾਈਂ, ਹਰਿਆ ਜੇ ਕਰਨਾ ਚਾਹੇਂ।
ਨਾਨਕ ਦੁਆਰੇ ਢਹਿਪੈ.................।
ਭਾਗੋ ਦੇ ਮਾਲ੍ਹਪੂੜੇ, ਉਨ੍ਹਾਂ 'ਚੋਂ ਖੂਨ ਚੋਵੇਂ
ਖੋਟੀ ਕਮਾਈ ਕਰਨੋਂ, ਪਾਪੀ ਜੇ ਡਰਨਾ ਚਾਹੇਂ
ਨਾਨਕ ਦੁਆਰੇ ਢਹਿਪੈ.................।
ਲਾਲੋ ਦੀ ਰੋਟੀ ਐਸੀ ਦੁੱਧ ਦੀ ਧਾਰ ਪੈਸੀ
ਨੇਕ ਕਮਾਈ ਕਰਕੇ ਪੇਟ ਜੇ ਭਰਨਾ ਚਾਹੇਂ
ਨਾਨਕ ਦੁਆਰੇ ਢਹਿਪੈ.................।
ਕੌਡੇ ਨੂੰ ਤਾਰਿਆ ਸੀ, ਸੱਜਨ ਉਧਾਰਿਆ ਸੀ
ਰਾਕਸ਼ ਤੇ ਠੱਗਾਂ ਤਾਈ, ਸਿੱਧੇ ਰਾਹ ਕਰਨਾ ਚਾਹੇਂ
ਨਾਨਕ ਦੁਆਰੇ ਢਹਿਪੈ.................।
ਸਾਥੀ ਨੂੰ ਭੁੱਖ ਸਤਾਇਆ,
ਰੀਠਾ ਅੰਗੂਰ ਬਣਾਇਆ
ਨਾਨਕ ਦੁਆਰੇ ਢਹਿਪੈ.................।
ਨਾਨਕੀ ਖੀਰ ਬਣਾਈ, ਵੀਰੇ ਦੀ ਯਾਦ ਸੀ ਆਈ,
ਪਰਬਤਾਂ ਤੋਂ ਮੀਟ ਕੇ ਅੱਖੀਆਂ ਬੂਹੇਂ ਜੇ ਖੜ੍ਹਨਾ ਚਾਹੇਂ
ਨਾਨਕ ਦੁਆਰੇ ਢਹਿਪੈ.................।
ਮੱਕੇ ਨੂੰ ਫੇਰਿਆ ਸੀ, ਝਗੜਾ ਨਬੇੜਿਆ ਸੀ
ਚਾਰ ਚੁਫੇਰੇ ਕਾਹਬਾ,ਦਰਸ਼ਨ ਜੇ ਕਰਨਾ ਚਾਹੇਂ
ਨਾਨਕ ਦੁਆਰੇ ਢਹਿਪੈ.................।
'ਢਾਡੀ' ਹੈ ਅਰਜ਼ ਗੁਜ਼ਾਰੇ, ਆਕੇ ਤੁਸੀਂ ਦਿਓ ਦੀਦਾਰੇ
ਦਰਸ਼ਨ ਦੀ ਤਾਂਗ ਹੈ ਸਾਨੂੰ, ਪੂਰੀ ਜੇ ਕਰਨਾ ਚਾਹੇਂ
ਨਾਨਕ ਦੁਆਰੇ ਢਹਿੰਪੈ, ਬੰਦਿਆਂ ਜੇ ਤਰਨਾ ਚਾਹੇਂ।
ਪਾਪਾਂ ਪੁਲੀਤਾ ਜੀਵਨ, ਸਫਲਾ ਜੇ ਕਰਨਾ ਚਾਹੇਂ।

----- 0 -----

# ਸ੍ਰੀ ਗੁਰੂ ਹਰਗੋਬਿੰਦ ਸਾਹਿਬ



*ਬਾਬੂ ਰਾਮ ਦੀਵਾਨਾ*
*94652-18029*

ਮੀਰੀ ਪੀਰੀ ਦੇ ਮਾਲਕ ਮਹਾਨ ਸਤਿਗੁਰ,
ਕਿਵੇਂ ਕਰਾਂ ਮੈਂ ਤੇਰੀ ਵਡਿਆਈ ਦਾਤਾ।
ਬੜੀ ਸੁਰਤ ਜੋੜੀ ਚਿੰਤਨ ਗਹਿਨ ਕੀਤਾ,
ਮਨ ਦੀ ਤਾਰ ਨਾ ਸੁਰ ਵਿੱਚ ਆਈ ਦਾਤਾ।
ਤੁਸੀਂ ਸਾਗਰ ਹੋ, ਕਤਰਾ ਵੀ ਨਹੀਂ ਸੇਵਕ,
ਖ਼ੂਬ ਜਾਣਦਾਂ ਇਹ ਸੱਚਾਈ ਦਾਤਾ।
ਐਪਰ ਕਰੋ ਕਿਰਪਾ ਕੁੱੜ ਤੇ ਪਾਉ ਪੱਲੇ,
ਹੋਵੇ ਜਗ ਵਿੱਚ ਨਾ ਹਸਾਈ ਦਾਤਾ॥

ਮੰਨ ਕੇ ਹੁਕਮ ਪਿਤਾ ਪੰਚਮ ਪਾਤਸ਼ਾਹ ਜੀ ਦਾ,
ਸਾਹਿਬ ਗੱਦੀ ਤੇ ਸਨ ਬਿਰਾਜਮਾਨ ਹੋਏ।
ਇਉਂ ਚਮਕਦਾ ਸੀ ਚਿਹਰਾ ਗੁਰੂ ਜੀ ਦਾ,
ਜਿਵੇਂ ਪ੍ਰਗਟ ਲੱਖਾਂ ਚੰਦਰ ਭਾਨ ਹੋਏ।
ਭਾਜੜ ਪਾਉਣ ਲਈ ਮੁਗਲੀਆਂ ਖਾਨ ਤਾਈਂ,
ਛਟਮ ਪਾਤਸ਼ਾਹ ਪਰਮ ਸਾਵਧਾਨ ਹੋਏ।
ਗਿਆਰਾਂ ਸਾਲਾਂ ਦੇ ਹਰ ਗੋਬਿੰਦ ਸਾਹਿਬ,
ਇਉਂ ਜਾਪਣ ਜਿਉਂ ਪੂਰਨ ਜਵਾਨ ਹੋਏ।

ਪੰਚਮ ਪਿਤਾ ਦੀ ਸ਼ਹਾਦਤ ਤੋਂ ਸਬਕ ਲਿਆ
ਸੰਤ ਸਿਪਾਹੀ ਹਰ ਸਿੱਖ ਬਣਾਉਣ ਦੇ ਲਈ।
ਮਾਲਾ ਅਤੇ ਤਲਵਾਰ ਨੂੰ ਇੱਕ ਕਰਕੇ,
ਮੁਗਲੀਆਂ ਵੰਸ਼ ਦਾ ਖੁਰਾ ਮਿਟਾਉਣ ਦੇ ਲਈ।
ਅਕਾਲ ਤਖਤ ਦੀ ਸਿਰਜਣਾ ਕਰ ਦਿੱਤੀ
ਧਰਮ ਵਿੱਚ ਰਾਜਨੀਤੀ ਮਿਲਾਉਣ ਦੇ ਲਈ।
ਆਪਣੇ ਸਿੱਖਾਂ ਨੂੰ ਦੇ ਕੇ ਸੈਨਿਕ ਸਿਖਿਆ
ਸੱਚੇ ਸੂਰਮੇਂ ਸਿਰੜੀ ਬਣਾਉਣ ਦੇ ਲਈ।

ਅਕਾਲ ਤਖ਼ਤ ਦੇ ਸਾਹਮਣੇ ਜ਼ੋਸ਼ਿਲੇ,
ਨੌਜਵਾਨ ਆ-ਆ ਕੇਂ ਜੁੜਣ ਲੱਗੇ।
ਘੋੜ-ਸਵਾਰੀ, ਗਤਕਾ, ਨੇਜ਼ਾਬਾਜ਼ੀ ਕਰਦੇ,
ਤੀਰੇਦਾਜ਼ੀ, ਤਲਵਾਰਾਂ ਲੈ ਭਿੜਣ ਲੱਗੇ।
ਕਸਰਤ, ਕੁਸ਼ਤੀ ਦੇ ਵੀ ਦਾਅ ਪੇਚ ਲਾਉਂਦੇ
ਸਾਹਿਬ ਨਾਲ ਸ਼ਿਕਾਰ ਵੀ ਕਰਨ ਲੱਗੇ।
ਥਾਂ ਸ਼ਾਂਤ ਰਸ ਰੱਤੇ ਸੰਗੀਤ, ਢਾਡੀ
ਕੀਰਤਨ ਵੀਰ-ਰਸ ਵਿੱਚ ਸੀ ਕਰਨ ਲੱਗੇ।

ਲੜਈਆਂ ਚਾਰ ਲੜਾਈਆਂ ਤੇ ਫਤਹਿ ਪਾਈ,
ਐਸਾ ਸਿਰਜਿਆ ਗੁਰਾਂ ਇਤਿਹਾਸ ਵੀਰੋ।
ਯੁੱਧ-ਕਲਾ ਦੀ ਵਿਉਂਤ ਕਮਾਲ ਦੱਸੀ,
ਨੈਤਿਕ ਕਰਦਾਂ ਦਾ ਪੂਰਾ ਅਹਿਸਾਸ ਵੀਰੋ।
"ਗਿਰੇ ਹੋਏ ਨਿਹੱਥੇ, ਬਾਲ-ਬਿਰਧ, ਰੋਗੀ,
ਨਾਰੀ ਕਰਨੀ ਨਹੀਂ ਹਤਾਸ" ਵੀਰੋ।
"ਰਣ-ਭੂਮੀ ਵਿੱਚ ਵੀ ਧਰਮ ਪਾਲਣਾ ਹੈ,"
ਭਰਿਆ ਸੈਨਿਕਾਂ ਵਿੱਚ ਵਿਸ਼ਵਾਸ਼ ਵੀਰੋ।

'ਦਲ-ਭੰਜਨ ਗੁਰ ਸੂਰਮਾ ਵਡ ਜੋਧਾ,
ਬਹੁ ਪਰ ਉਪਕਾਰੀ ਅਖਵਾਇਆ ਸੀ।
"ਕਾਇਆ ਪਲਟਿ ਕੈ ਮੂਰਤ" ਗੁਰੂ ਅਰਜਨ,
ਹਰ ਗੋਬਿੰਦ ਸਾਹਿਬ ਬਣਕੇ ਆਇਆ ਸੀ।
ਜਹਾਂਗੀਰ ਨੂੰ ਭਾਜੜਾਂ ਪੈ ਗਈਆਂ
ਜਿਸਨੇ ਕਹਿਰ ਦਾ ਜ਼ੁਲਮ ਕਮਾਇਆ ਸੀ।
ਝੁੱਗੀਆਂ ਛਾਉਣੀਆਂ ਵਿੱਚ ਸਨ ਬਦਲ ਗਈਆਂ,
ਐਸਾ ਕੌਤਕ ਸਤਿਗੁਰਾਂ ਰਚਾਇਆ ਸੀ।

ਗਵਾਲੀਅਰ ਕਿਲੇ 'ਚੋਂ ਛੁਡਵਾਏ ਰਾਜੇ,
"ਬੰਦੀ ਛੋੜ" ਧੰਨ ਤੇਰੀ ਵਡਿਆਈ ਸਤਿਗੁਰ।
ਰਹਿੰਦੀ ਦੁਨੀਆ ਤੀਕਰ ਜਗਮਗ ਜਗਦੀ ਰਹੇ,
'ਦੀਵਾਨਾ ਨਿਆਰੀ ਜੋ ਜੋਤ ਜਗਾਈ ਸਤਿਗੁਰ।
ਬੜਾ ਦੁੱਖ ਹੁੰਦੈ ਅੱਜ ਦੀ ਦੇਖ ਹਾਲਤ,
ਮਤਲਬ-ਪ੍ਰਸਤੀ ਹਰ ਦਿਲ ਵਿੱਚ ਛਾਈ ਸਤਿਗੁਰ।
ਧਰਮ-ਸਿਆਸਤ ਵਿੱਚ ਰਹੀ ਨਾ ਸ਼ੁੱਧਤਾ ਉਹ,
ਜਿਵੇਂ ਅਜ਼ੀਮ ਸੀ ਰੀਤ ਚਲਾਈ ਸਤਿਗੁਰ।

----- 0 -----

Registration No. R.N.I. CHAPUN/2010/33423, P.O. REGD. No CHD/144/2014-16 Posted at M.B.U. CHD

# ਗਿ: ਦਿੱਤ ਸਿੰਘ ਰਚਨਾਵਲੀ

# ਧਰਮ ਤੇ ਫਲਸਫ਼ਾ



- ਨਕਲੀ ਸਿੱਖ ਪ੍ਰਬੋਧ
- ਗੁਰਮਤਿ ਆਰਤੀ ਪ੍ਰਬੋਧ
- ਧਰਮ ਦਰਪਨ
- ਡਰਪੋਕ ਸਿੰਘ ਦਲੇਰ ਸਿੰਘ

ਸੰਪਾਦਕ:
ਡਾ. ਇੰਦਰਜੀਤ ਸਿੰਘ
ਗੋਗੋਆਣੀ

ਡਾ. ਇੰਦਰਜੀਤ ਸਿੰਘ ਗੋਗੋਆਣੀ ਜੀ ਵਧਾਈ ਦੇ ਪਾਤਰ ਹਨ ਜੋ ਲਗਾਤਾਰ ਗਿਆਨੀ ਦਿੱਤ ਸਿੰਘ ਜੀ 'ਤੇ ਪੀ.ਐਚ.ਡੀ. ਕਰਨ ਤੋਂ ਲੈ ਕੇ ਨਿਰੰਤਰ ਉਨ੍ਹਾਂ ਦੀਆਂ ਰਚਨਾਵਾਂ ਨੂੰ ਮੁੜ ਸੰਪਾਦਿਤ ਕਰਦੇ ਆ ਰਹੇ ਹਨ। ਉਨ੍ਹਾਂ ਦੀ ਇਹ ਦਿਲੀ ਇੱਛਾ ਹੈ ਕਿ ਉਹ ਦੋ-ਦੋ, ਚਾਰ-ਚਾਰ ਕਿਤਾਬਾਂ ਨੂੰ ਇਕੱਠਾ ਕਰਕੇ ਸੰਪਾਦਿਤ ਕਰਦੇ ਰਹਿਣਗੇ। ਧਰਮ ਤੇ ਫਲਸਫ਼ਾ ਉਨ੍ਹਾਂ ਦੀ ਤਾਜ਼ਾ ਸੰਪਾਦਨਾ ਹੈ ਜਿਸ ਵਿੱਚ ਚਾਰ ਪੁਸਤਕਾਂ ਹਨ 'ਨਕਲੀ ਸਿੱਖ ਪ੍ਰਬੋਧ', 'ਗੁਰਮਤਿ ਆਰਤੀ ਪ੍ਰਬੋਧ', 'ਧਰਮ ਦਰਪਨ', 'ਡਰਪੋਕ ਸਿੰਘ ਦਲੇਰ ਸਿੰਘ' ਜਿਨ੍ਹਾਂ ਦੀ ਇਕੱਠਿਆਂ ਸੰਪਾਦਨਾ ਕੀਤੀ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਉਨ੍ਹਾਂ ਨੂੰ ਲੱਖ-ਲੱਖ ਮੁਬਾਰਕ ਪੇਸ਼ ਹੈ। ਅਦਾਰਾ ਹਮੇਸ਼ਾ ਉਨ੍ਹਾਂ ਦਾ ਰਿਣੀ ਰਹੇਗਾ।

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036